ਦਾ ਧਿਆਨ ਖਿਚਣ ਲਈ ਇਹ ਸੇਵਾ ਕਿੰਨੀ ਹਰਮਨ ਪਿਆਰੀ ਹੋਵੇਗੀ। ਇਹ ਸੇਵਾ ਅਪ੍ਰੈਲ ਵਿਚ ਫਿਰ ਸ਼ੁਰੂ ਕੀਤੀ ਜਾਵੇਗੀ।

੫੮. ਸਨਅਤੀ ਵਿਕਾਸ ਨਾਲ ਰਾਜ ਦੀ ਮਜ਼ਦੂਰ ਸਮੱਸਿਆ ਦੀ ਮਹੱਤਤਾ ਹੋਰ ਵਧ ਗਈ ਹੈ। ਜੇ ਮਾਲਕ ਅਤੇ ਮਜ਼ਦੂਰ ਵਿਚ ਵਧ ਤੋਂ ਵਧ ਮੇਲ-ਮਿਲਾਪ ਰੱਖਣ ਅਤੇ ਘੱਟ ਤੋਂ ਘਟ ਵਾਜਬੀ ਮਜ਼ਦੂਰੀ ਤੇ ਸਹੂਲਤਾਂ ਦੇਣ ਦੇ ਯਤਨ ਨਾ ਕੀਤੇ ਗਏ ਤਾਂ ਸਨਅਤੀ ਉਨੱਤੀ ਵਿਚ ਕਾਫ਼ੀ ਰੁਕਾਵਟ ਪਵੇਗੀ। ਆਪ ਨੂੰ ਇਸ ਖੇਤਰ ਵਿਚ ਹੋਈ ਪ੍ਰਾਪਤੀ ਦੀ ਝਲਕ ਇਸ ਗੱਲ ਤੋਂ ਮਿਲੇਗੀ ਕਿ ਰਜਿਸਟਰਡ ਫ਼ੈਕਟਰੀਆਂ ਦੀ ਗਿਣਤੀ ੧੯੪੭ ਵਿਚ ੬੦੦ ਤੋਂ ਵੱਧ ਕੇ ੧੯੫੮ ਵਿਚ ੩,੨੨੦ ਅਤੇ ੧੯੫੯ ਵਿਚ ੩,੪੫੫ ਹੋ ਗਈ। ਇਸ ਵਾਧੇ ਦੇ ਬਾਵਜੂਦ ਹੜਤਾਲਾਂ ਆਦਿ ਦੇ ਕਾਰਣ ਮਜ਼ਦੂਰੀ-ਦਿਨਾਂ ਦਾ ਹੋ ਸਕਣ ਵਾਲਾ ਨੁਕਸਾਨ ਹੌਲੀ ਹੌਲੀ ਘਟਦਾ ਜਾ ਰਿਹਾ ਹੈ ਅਤੇ ਪਿਛਲੇ ਸਾਲ ਦੇ ਮੁਕਾਬਲੇ ਵਿਚ ਇਸ ਸਾਲ ਇਸ ਵਿਚ ਤਕਰੀਬਨ ੪੦ ਫੀ ਸਦੀ ਦੀ ਕਮੀ ਹੋ ਗਈ। ਇਸ ਸਾਲ ਪੰਜ ਤਰ੍ਹਾਂ ਦੇ ਮਜ਼ਦੂਰਾਂ ਲਈ ਘਟ ਤੋਂ ਘਟ ਮਜ਼ਦੂਰੀ ਨੀਅਤ ਕੀਤੀ ਗਈ, ਜਿਸ ਦੇ ਨਤੀਜੇ ਵਜੋਂ ਸਭ ਤੋਂ ਹੇਠਲੇ ਦਰਜੇ ਦੇ ਸਾਧਾਰਨ ਮਜ਼ਦੂਰਾਂ ਦੀ ਮਜ਼ਦੂਰੀ ੪੫ ਰੁਪਏ ਤੋਂ ੬੦ ਰੁਪਏ ਪ੍ਰਤੀ ਮਹੀਨਾ ਕਰ ਦਿਤੀ ਗਈ। ਵੱਖੋ ਵੱਖ ਇਲਾਕਿਆਂ ਵਿਚ ਮਜ਼ਦੂਰ-ਭਲਾਈ ਕੇਂਦਰ ਮਜ਼ਦੂਰ-ਸ਼ਰੇਣੀਆਂ ਲਈ ਵਿਦਿਆ ਤੇ ਦਿਲਪਰਚਾਵੇ ਦਾ ਪਰਬੰਧ ਕਰਦੇ ਰਹੇ ਹਨ। ਰਾਜ ਦੇ ੧੬੦ ਸ਼ਹਿਰਾਂ ਵਿਚ ਲਾਗੂ 'ਪੰਜਾਬ ਵਿਚ ਦੁਕਾਨਾਂ ਤੇ ਵਪਾਰਕ ਸੰਸਥਾਵਾਂ ਬਾਰੇ ਐਕਟ, ੧੯੫੮' ਤੋਂ ਵਪਾਰੀਆਂ ਅਤੇ ਕਰਮਚਾਰੀਆਂ ਦੋਹਾਂ ਨੂੰ ਲਾਭ ਪਹੁੰਚਾਇਆ ਹੈ। ਕੌਮੀ ਰੋਜ਼ਗਾਰ ਸੇਵਾ ਨੇ ਭਾਖੜਾ ਕੰਟਰੋਲ ਬੋਰਡ ਵਲੋਂ ਅਗਸਤ, ਸਤੰਬਰ, ੧੯੫੯ ਵਿਚ ਵਡੀ ਗਿਣਤੀ ਵਿਚ ਛਾਂਟੀ ਕੀਤੇ ਗਏ ਲੋਕਾਂ ਦੀ ਸਹਾਇਤਾ ਕਰਨ ਬਾਰੇ ਬਹੁਤ ਕੰਮ ਕੀਤਾ ਹੈ। ਰੋਜ਼ਗਾਰ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਦੀ ਸਕੀਮ ਅਧੀਨ ਰਾਜ ਦਾ ਸਾਰਾ ਸਰਕਾਰੀ ਖੇਤਰ ਆ ਗਿਆ ਹੈ ਅਤੇ ਗੈਰ-ਸਰਕਾਰੀ ਖੇਤਰ ਵਿਚ ਅੰਬਾਲਾ, ਰੋਹਤਕ, ਕਰਨਾਲ ਅਤੇ ਪਟਿਆਲਾ ਦੇ ਜ਼ਿਲ੍ਹਿਆਂ ਅੰਦਰ ਇਹ ਸਕੀਮ ਚਾਲੂ ਕਰ ਦਿੱਤੀ ਗਈ ਹੈ। ਬਾਕੀ ਦੇ ਜ਼ਿਲ੍ਹਿਆਂ ਵਿਚ ਇਹ ੧੯੬੦-੬੧ ਦੇ ਦੌਰਾਨ ਲਾਗੂ ਕਰ ਦਿੱਤੀ ਜਾਵੇਗੀ। ਕਿੱਤਿਆਂ ਸਬੰਧੀ ਅਗਵਾਈ ਅਤੇ ਨੌਕਰੀ ਬਾਰੇ ਸਲਾਹ ਦੀਆਂ ਸਕੀਮਾਂ ਅੰਬਾਲਾ, ਅੰਮ੍ਰਿਤਸਰ, ਹਿਸਾਰ ਅਤੇ ਪਟਿਆਲਾ ਦੇ ਜ਼ਿਲ੍ਹਿਆਂ ਵਿਚ ਲਾਗੂ ਹਨ। ੧੯੬੦-੬੧ ਵਿਚ ਇਹ ਜਲੰਧਰ, ਲੁਧਿਆਣਾ ਅਤੇ ਰੋਹਤਕ ਦੇ ਜ਼ਿਲ੍ਹਿਆਂ ਵਿਚ ਲਾਗੂ ਕਰ ਦਿਤੀਆਂ ਜਾਣਗੀਆਂ। ਸਰਕਾਰ ਵਲੋਂ ਮਜ਼ਦੂਰਾਂ ਲਈ ਬੀਮਾ ਸਕੀਮ ਦਾ ਖੇਤਰ ਹੋਰ ਵਧਾ ਦਿੱਤਾ ਗਿਆ ਹੈ ਅਤੇ ਹੁਣ ਇਸ ਸਕੀਮ ਤੋਂ ੪੫,੦੦੦ ਮਜ਼ਦੂਰਾਂ ਅਤੇ ਉਨ੍ਹਾਂ ਦੇ ਪਰਵਾਰਾਂ ਨੂੰ ਡਾਕਟਰੀ ਸਹੂਲਤਾਂ ਮਿਲਦੀਆਂ ਹਨ।

੫੯. ਰਾਜ ਵਿਚ ਮਕਾਨਾਂ ਦੀ ਕਮੀ ਨੂੰ ਪੂਰਾ ਕਰਨ ਵਾਸਤੇ ਸਰਕਾਰ ਨੇ ਲੋਕਾਂ ਦੇ ਲਾਭ ਲਈ ਮਕਾਨ-ਉਸਾਰੀ ਦੀਆਂ ਕਈ ਸਕੀਮਾਂ ਚਲਾਈਆਂ ਹਨ। ਘਟ ਆਮਦਨੀ ਵਾਲੇ ਲੋਕਾਂ ਲਈ ਮਕਾਨ-ਉਸਾਰੀ ਦੀ ਸਕੀਮ ਅਧੀਨ ਦੂਜੀ ਪੰਜ ਸਾਲਾ ਯੋਜਨਾ ਦੇ ਦੌਰਾਨ ੮੯੭੦ ਮਕਾਨ ਬਣਾਏ ਗਏ ਅਤੇ ੪੭੭੬ ਹੋਰ ਮਕਾਨ ਬਣ ਰਹੇ ਹਨ। ਸਰਕਾਰੀ ਸਹਾਇਤਾ ਨਾਲ ਸਨਅਤੀ ਮਜ਼ਦੂਰਾਂ ਲਈ ਮਕਾਨ ਉਸਾਰੀ ਦੀ ਸਕੀਮ ਅਧੀਨ ਵੱਖੋ ਵੱਖ ਸਨਅਤੀ ਕੇਂਦਰਾਂ ਵਿਚ ੧੩੯੨ ਮਕਾਨ ਬਣਾਏ ਗਏ ਅਤੇ ੬੩੬ ਮਕਾਨ ਬਣਾਏ ਜਾ ਰਹੇ

ਹਨ । ਇਸ ਤੋਂ ਛੁੱਟ ਸਨਅਤੀ ਮਜ਼ਦੂਰਾਂ ਦੀਆਂ ਸਹਿਕਾਰੀ ਸਭਾਵਾਂ ਵਲੋਂ ਤਕਰੀਬਨ ੨੨੦ ਮਕਾਨ ਬਣਾਏ ਜਾ ਰਹੇ ਹਨ । ਪਿੰਡਾਂ ਲਈ ਵੀ ਮਕਾਨ-ਉਸਾਰੀ ਦੀ ਇਕ ਹੋਰ ਸਕੀਮ ਹੈ ਜਿਸ ਅਧੀਨ ਇਸ ਸਾਲ ੨੦ ਪਿੰਡ ਚੁਣੇ ਗਏ ਹਨ ਜਿਨ੍ਹਾਂ ਵਿਚ ਮਕਾਨ ਬਣਾਉਣ ਲਈ ਪਿੰਡ ਵਾਲਿਆਂ ਨੂੰ ਮਾਲੀ ਸਹਾਇਤਾ ਦਿੱਤੀ ਜਾਵੇਗੀ । ਦਰਮਿਆਨੀ ਆਮਦਨ ਵਾਲੇ ਲੋਕਾਂ ਲਈ ਮਕਾਨ-ਉਸਾਰੀ ਦੀ ਸਕੀਮ ਅਧੀਨ ਮਕਾਨ ਬਣਾਉਣ ਦੇ ਚਾਹਵਾਨ ਲੋਕਾਂ ਨੂੰ ੨੯ ਲੱਖ ਰੁਪਏ ਕਰਜ਼ੇ ਦੇ ਰੂਪ ਵਿਚ ਦੇਣ ਦਾ ਅੰਦਾਜ਼ਾ ਹੈ। ਮੇਰੀ ਸਰਕਾਰ ਨੇ ਇਸ ਸਾਲ ਦੇ ਦੌਰਾਨ ਸ਼ਹਿਰਾਂ ਦੀ ਪਲਾਨਿੰਗ ਅਤੇ ਸੁਧਾਰ ਦੇ ਸਵਾਲ ਤੇ ਵੀ ਕਾਫ਼ੀ ਅਤੇ ਗੰਭੀਰ ਵਿਚਾਰ ਕੀਤੀ ਹੈ । ਸਾਨੂੰ ਪੂਰਾ ਵਿਸ਼ਵਾਸ਼ ਹੈ ਕਿ ਜੇ ਅਸਾਂ ਅਪਣੇ ਸ਼ਹਿਰਾਂ ਦਾ ਹੋਰ ਵਿਕਾਸ ਕਰਨਾ ਹੈ ਤਾਂ ਇਸ ਲਈ ਬਿਲਕੁਲ ਨਵੇਂ ਢੰਗ ਦੀਆਂ ਸੰਪੂਰਣ ਸਕੀਮਾਂ ਬਣਾਉਣ ਅਤੇ ਇਨ੍ਹਾਂ ਨੂੰ ਅਮਲੀ ਰੂਪ ਦੇਣ ਲਈ ਜ਼ਰੂਰੀ ਪ੍ਰਬੰਧ ਕਰਨੇ ਪੈਣਗੇ ਇਹ ਇਕ ਕਠਨ ਸਮੱਸਿਆ ਹੈ ਅਤੇ ਇਸ ਦਾ ਸਬੰਧ ਕੇਵਲ ਅਜ ਦੇ ਆਰਾਮ ਅਤੇ ਸਹੂਲਤ ਨਾਲ ਹੀ ਨਹੀਂ ਸਗੋਂ ਭਵਿੱਖ ਦੀਆਂ ਲੋੜਾਂ ਪੂਰਾ ਕਰਨ ਨਾਲ ਵੀ ਹੈ । ਸ਼ਹਿਰਾਂ ਦੇ ਉਚਿਤ ਵਿਕਾਸ ਦੀਆਂ ਸਕੀਮਾਂ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਨਿਕਟ ਭਵਿੱਖ ਵਿਚ ਉਨ੍ਹਾਂ ਦੇ ਤਿਆਰ ਹੋ ਜਾਣ ਦੀ ਸੰਭਾਵਨਾ ਹੈ ।

੨੦. ਮੇਰੀ ਸਰਕਾਰ ਅਨੁਸੂਚਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਅਤੇ ਵਿਮੁਕਤ ਜਾਤੀਆਂ ਦੀ ਸਮਾਜਕ ਅਤੇ ਮਾਲੀ ਹਾਲਤ ਨੂੰ ਸੁਧਾਰਣ ਦੀ ਨੀਤੀ ਤੇ ਸਰਗਰਮੀ ਨਾਲ ਚਲ ਰਹੀ ਹੈ । ਰਾਜ ਦੀ ਆਮ ਜਨਤਾ ਦੀ ਉਨਤੀ ਲਈ ਬਣਾਈਆਂ ਵੱਖੋ ਵੱਖ ਸਕੀਮਾਂ ਤੋਂ ਤਾਂ ਇਨ੍ਹਾਂ ਨੂੰ ਲਾਭ ਹੁੰਦਾ ਹੀ ਹੈ, ਇਸ ਦੇ ਨਾਲ ਹੀ ਦੂਜੀ ਪੰਜ ਸਾਲਾ ਯੋਜਨਾ ਵਿਚ ਇਨ੍ਹਾਂ ਲਈ ਵੱਖਰੇ ਤੌਰ ਤੇ ਵਿਸ਼ੇਸ਼ ਸਕੀਮਾਂ ਬਣਾਈਆਂ ਗਈਆਂ ਹਨ । ਯੋਜਨਾ ਦੇ ਪਹਿਲੇ ਚਾਰ ਸਾਲਾਂ ਵਿਚ ਇਨ੍ਹਾਂ ਸਕੀਮਾਂ ਤੇ ਕੁਲ ਖਰਚ ਦਾ ਅੰਦਾਜ਼ਾ ੧ ਕਰੋੜ ੭੩ ਲੱਖ ਰੁਪਏ ਹੈ । ਪਰ ਅਗਲੇ ਸਾਲ ਲਈ ੪੪ ਲੱਖ ਰੁਪਏ ਰਖੇ ਜਾ ਰਹੇ ਹਨ । ਤੀਜੀ ਪੰਜ ਸਾਲਾ ਯੋਜਨਾ ਵਿਚ ਇਸ ਸ਼੍ਰੇਣੀ ਦੇ ਲੋਕਾਂ ਦੀ ਭਲਾਈ ਲਈ ਹੋਰ ਵੀ ਸਕੀਮਾਂ ਬਣਾਈਆਂ ਜਾ ਰਹੀਆਂ ਹਨ ।

ਲਾਹੌਲ ਅਤੇ ਸਪਿੱਤੀ ਦੇ ਇਲਾਕਿਆਂ ਵਿਚ ਵਿਕਾਸ ਦੇ ਕੰਮ ਦੀ ਰਫ਼ਤਾਰ ਕਾਫ਼ੀ ਵਧ ਗਈ ਹੈ । ਪਿਛਲੇ ਸਾਲ ਇਸ ਸਬੰਧ ਵਿਚ ਮੈਂ ਆਪ ਨੂੰ ਇੱਥੇ ਪੇਸ਼ ਆਉਣ ਵਾਲੀਆਂ ਬਹੁਤ ਸਾਰੀਆਂ ਔਕੜਾਂ ਬਾਰੇ ਦੱਸਿਆ ਸੀ, ਜਿਵੇਂ ਕਿ ਉਸ ਇਲਾਕੇ ਵਿਚ ਪਹੁੰਚਣ ਦੀ ਔਖਿਆਈ, ਗਰਮੀਆਂ ਦੇ ਕੁਝ ਮਹੀਨਿਆਂ ਨੂੰ ਛੱਡ ਕੇ ਸਾਲ ਦੇ ਇਕ ਵੱਡੇ ਹਿੱਸੇ ਵਿਚ ਕੰਮ ਨਾ ਹੋ ਸਕਣਾ, ਮਜ਼ਦੂਰਾਂ ਦੀ ਕਮੀ ਅਤੇ ਬਹੁਤ ਠੰਡਾ ਜਲ-ਵਾਯੂ । ਇਨ੍ਹਾਂ ਕਠਨਾਈਆਂ ਦੇ ਬਾਵਜੂਦ ਪਿੱਛਲੇ ਕੁਝ ਸਾਲਾਂ ਦੇ ਤਜਰਬੇ ਕਾਰਣ ਇਸ ਸਾਲ ਬਹੁਤ ਚੰਗਾ ਕੰਮ ਹੋਇਆ ਹੈ ਅਤੇ ਚਾਲੂ ਮਾਲੀ ਸਾਲ ਦੇ ਅੰਤ ਤਕ ਆਵਾਜਾਈ ਅਤੇ ਵਿਕਾਸ ਦੇ ਕੰਮਾਂ ਤੇ ੨੨ ਲੱਖ ਰੁਪਏ ਖਰਚ ਕੀਤੇ ਜਾਣਗੇ । ਇਸ ਦੇ ਮੁਕਾਬਲੇ ਵਿਚ ਪਿਛਲੇ ਸਾਲ ਇਸ ਮੰਤਵ ਲਈ ਕੇਵਲ ਪ.੯੫ ਲੱਖ ਰੁਪਏ ਹੀ ਖਰਚ ਕੀਤੇ ਗਏ ਸਨ । ਮਾਣਯੋਗ ਮੈਂਬਰ ਜਾਣਦੇ ਹੀ ਹਨ ਕਿ ਫ਼ੌਜੀ ਅਹਿਮੀਅਤ ਕਾਰਣ ਲਾਹੌਲ ਅਤੇ ਸਪਿੱਤੀ ਵੱਲ ਹੋਰ ਧਿਆਨ ਦੇਣ ਅਤੇ ਲਗਾਤਾਰ ਸਾਵਧਾਨੀ ਰਖਣ ਦੀ ਲੋੜ ਹੈ । ਮੈਨੂੰ ਖੁਸ਼ੀ ਹੈ ਕਿ ਮੇਰੀ ਸਰਕਾਰ ਇਨ੍ਹਾਂ ਜ਼ਿਮੇਵਾਰੀਆਂ ਸਬੰਧੀ ਪੂਰੀ ਤਰ੍ਹਾਂ ਚੇਤੰਨ ਹੈ ।

੨੧. ਲੋਕਰਾਜ ਦਾ ਸਫ਼ਲਤਾ ਨਾਲ ਚਲਣਾ ਇਸ ਗਲ ਤੇ ਨਿਰਭਰ ਹੁੰਦਾ ਹੈ ਕਿ ਦੇਸ਼ ਦੇ ਵੋਟਰ ਕਿੱਥੋਂ ਤਕ ਸੂਝਵਾਨ ਹਨ, ਕਿਸ ਹੱਦ ਤਕ ਉਹ ਆਪਣੇ ਅਧਿਕਾਰਾਂ ਸਬੰਧੀ ਸੁਚੇਤ ਅਤੇ ਕਿਥੋਂ ਤਕ ਆਪਣੀਆਂ ਜ਼ਿਮੇਵਾਰੀਆਂ ਨੂੰ ਨਿਭਾਉਣ ਲਈ ਤੱਤਪਰ ਤੇ ਚਾਹਵਾਨ ਹਨ । ਇਸ ਤੋਂ ਇਹ ਸਪਸ਼ਟ ਹੈ ਕਿ ਕੌਮੀ ਮੁੜ ਉਸਾਰੀ ਦੇ ਕੰਮ ਵਿਚ ਵਿੱਦਿਆ ਦੀ ਕਿੰਨੀ ਜ਼ਿਆਦਾ ਲੋੜ ਹੈ । ਇਸ ਜ਼ਰੂਰੀ ਖੇਤਰ ਵਿਚ ਸਾਡਾ ਰਾਜ ਬਰਾਬਰ ਤਰੱਕੀ ਕਰ ਰਿਹਾ ਹੈ । ਤਰੱਕੀ ਦਾ ਆਪ ਇਸ ਗੱਲ ਤੋਂ ਅੰਦਾਜ਼ਾ ਲਾ ਸਕਦੇ ਹੋ ਕਿ ਪਿਛਲੇ ਦਸ ਸਾਲਾਂ ਵਿਚ ਪ੍ਰਾਇਮਰੀ ਸਕੂਲਾਂ, ਮਿਡਲ ਸਕੂਲਾਂ ਤੇ ਹਾਈ ਸਕੂਲਾਂ ਦੀ ਗਿਣਤੀ ਕ੍ਰਮਵਾਰ ੪,੮੧੯ ; ੧,੩੦੩ ਅਤੇ ੪੫੯ ਤੋਂ ਵਧ ਕੇ ੧੨,੨੮੧ ; ੧,੩੫੮ ਅਤੇ ੧,੧੫੩ ਹੋ ਗਈ ਹੈ । ਪਿਛਲੇ ਵਿਦਿਅਕ ਸਾਲ ਦੇ ਦੌਰਾਨ ਵੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀ ਗਿਣਤੀ ਵਿਚ ੨੭੫ ; ੮੨ ਅਤੇ ੫੮ ਦਾ ਵਾਧਾ ਹੋਇਆ ਹੈ । ੧੯੫੦ ਵਿਚ ਵਿਦਿਆਰਥੀਆਂ ਦੀ ਕੁਲ ਗਿਣਤੀ ੯.੨੯ ਲੱਖ ਸੀ ਜਿਹੜੀ ਹੁਣ ੧੯.੬੮ ਲੱਖ ਹੈ । ਯੂਨੀਵਰਸਟੀ ਸਿਖਿਆ ਵਿਚ ਵੀ ਬਹੁਤ ਤਰੱਕੀ ਹੋਈ ਹੈ । ਰਾਜ ਨੇ ਨਾ ਕੇਵਲ ਮੌਜੂਦਾ ਸਹੂਲਤਾਂ ਨੂੰ ਵਧਾਉਣ ਵਿਚ ਹੀ ਤਰੱਕੀ ਕੀਤੀ, ਸਗੋਂ ਨਵੀਨ ਲੋੜਾਂ ਅਨੁਸਾਰ ਸਿਖਿਆ ਦੇ ਢਾਂਚੇ ਵਿਚ ਜ਼ਰੂਰੀ ਤਬਦੀਲੀਆਂ ਕਰਨ ਵਲ ਵੀ ਧਿਆਨ ਦਿੱਤਾ ਹੈ । ਪਿਛਲੇ ਸਾਲ ਮੈਂ ਨਵੀਂ ਕਿਸਮ ਦੇ ਬਹੁਮੰਤਵੀ ਸਕੂਲਾਂ ਦੀ ਸਥਾਪਨਾ ਦਾ ਜ਼ਿਕਰ ਕੀਤਾ ਸੀ ਜਿਨ੍ਹਾਂ ਦਾ ਸਿਲੇਬਸ ਸੈਕੰਡਰੀ ਐਜੂਕੇਸ਼ਨ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਅਧਾਰ ਤੇ ਨਿਸਚਿਤ ਕੀਤਾ ਗਿਆ ਹੈ । ਹੁਣ ਤਕ ੧੬੮ ਹਾਈ ਸਕੂਲਾਂ ਨੂੰ ਨਵੇਂ ਢਾਂਚੇ ਅਨੁਸਾਰ ਬਦਲਿਆ ਜਾ ਚੁਕਿਆ ਹੈ । ਆਪਣੇ ਮਾਲੀ ਸਾਧਨਾਂ ਨੂੰ ਧਿਆਨ ਵਿਚ ਰਖਦੇ ਹੋਏ ਅਤੇ ਲੋੜੀਂਦੀ ਗਿਣਤੀ ਵਿਚ ਅਧਿਆਪਕਾਂ ਦੀ ਪ੍ਰਾਪਤੀ ਅਨੁਸਾਰ ਹੀ ਹਾਈ ਸਕੂਲਾਂ ਨੂੰ ਨਵੇਂ ਢਾਂਚੇ ਦੇ ਸਕੂਲਾਂ ਵਿਚ ਬਦਲਣ ਲਈ ਹੋਰ ਯਤਨ ਕੀਤੇ ਜਾਂਦੇ ਰਹਿਣਗੇ । ਸਰਕਾਰੀ ਸਕੂਲਾਂ ਵਿਚ ਛੇਵੀਂ ਸ਼੍ਰੇਣੀ ਤਕ ਮੁਫ਼ਤ ਵਿਦਿਆ ਦੇਣ ਦਾ ਪਰਬੰਧ ਕਰਕੇ ਰਾਜ ਸਰਕਾਰ ਨੇ ਜਿਹੜਾ ਦਲੇਰੀ ਭਰਿਆ ਤਜਰਬਾ ਕੀਤਾ ਉਸ ਨੂੰ ਆਪ ਜਾਣਦੇ ਹੀ ਹੋ । ਇਸ ਕਾਰਵਾਈ ਦੀ ਲੋੜ ਅਤੇ ਇਸ ਨੂੰ ਅਪਣਾਉਣ ਸਬੰਧੀ ਬਹੁਤ ਸਾਰੇ ਖੇਤਰਾਂ ਵਿਚ ਸ਼ੱਕ ਪਰਗਟ ਕੀਤਾ ਗਿਆ, ਪਰ ਮੇਰੀ ਸਰਕਾਰ ਨੇ ਚਾਲੂ ਸਾਲ ਦੇ ਦੌਰਾਨ ਸਰਕਾਰੀ ਸਕੂਲਾਂ ਵਿਚ ਸੱਤਵੀਂ ਸ਼੍ਰੇਣੀ ਤਕ ਮੁਫਤ ਵਿਦਿਆ ਦਾ ਪ੍ਰਬੰਧ ਕਰਕੇ ਇਹ ਸਪਸ਼ਟ ਕਰ ਦਿਤਾ ਹੈ ਕਿ ਉਹ ਬੁਨਿਆਦੀ ਵਿਦਿਆ ਦੀਆਂ ਸਹੂਲਤਾਂ ਗ਼ਰੀਬ ਤੋਂ ਗ਼ਰੀਬ ਅਤੇ ਛੋਟੇ ਤੋਂ ਛੋਟੇ ਆਦਮੀ ਤਕ ਪਹੁੰਚਾਉਣਾ ਚਾਹੁੰਦੀ ਹੈ । ਪਹਿਲਾਂ ਵਾਂਗ ਹੀ ਰਾਜ ਦੇ ਹੜ੍ਹ ਪੀੜਤ ਇਲਾਕਿਆਂ ਵਿਚ ਦਸਵੀਂ ਸ਼੍ਰੇਣੀ ਤਕ ਮੁਫਤ ਵਿੱਦਿਆ ਦਿੱਤੀ ਜਾ ਰਹੀ ਹੈ । ਵਿਦਿਆ ਦੇ ਖੇਤਰ ਵਿਚ ਇਕ ਮਹਾਨ ਕੰਮ ਇਹ ਵੀ ਕੀਤਾ ਗਿਆ ਕਿ ਸਕੂਲਾਂ ਦੇ ਮੁਆਇਨੇ ਦੇ ਪੁਰਾਣੇ ਤਰੀਕੇ ਨੂੰ ਬਦਲ ਦਿੱਤਾ ਗਿਆ ਹੈ ਤਾਂ ਜੋ ਵਿਦਿਅਕ ਸੰਸਥਾਵਾਂ ਦਾ ਮੁਆਇਨਾ ਠੀਕ ਤਰ੍ਹਾਂ ਕੀਤਾ ਜਾ ਸਕੇ ਅਤੇ ਉਨ੍ਹਾਂ ਦੀ ਉਚਿਤ ਅਗਵਾਈ ਕੀਤੀ ਜਾ ਸਕੇ । ਦਿਹਾਤੀ ਇਲਾਕੇ ਵਿਚ ਇਸਤਰੀ ਵਿੱਦਿਆ ਲਈ ਜੋ ਯਤਨ ਕੀਤੇ ਜਾ ਰਹੇ ਹਨ ਉਨ੍ਹਾਂ ਦੇ ਰਾਹ ਵਿਚ ਇਕ ਵੱਡੀ ਰੁਕਾਵਟ ਇਹ ਰਹੀ ਹੈ ਕਿ ਪਿੰਡਾਂ ਵਿਚ ਰਿਹਾਇਸ਼ ਦੀਆਂ ਮੁਨਾਸਬ ਸਹੂਲਤਾਂ ਨਾ ਮਿਲਣ ਦੇ ਕਾਰਨ ਅਧਿਆਪਕਾਵਾਂ ਦੀ ਲੋੜੀਂਦੀ ਗਿਣਤੀ ਨਹੀਂ ਮਿਲ ਸਕੀ । ਭਾਰਤ ਸਰਕਾਰ ਦੀ ਮਦਦ ਨਾਲ ਉਥੇ ਅਧਿਆਪਕਾਵਾਂ ਲਈ ਰਿਹਾਇਸ਼ੀ ਮਕਾਨ ਬਣਾਉਣ ਦਾ ਕੰਮ ਸ਼ੁਰੂ ਕੀਤਾ ਜਾ ਚੁਕਿਆ ਹੈ ।

ਟੈਕਨੀਕਲ ਸਿੱਖਿਆ ਦੇ ਖੇਤਰਾਂ ਵਿਚ ਵੀ ਹੋਰ ਤਰੱਕੀ ਹੋਈ ਹੈ । ਇਸ ਸਾਲ

ਡਿਗਰੀ ਕੋਰਸ ਵਿਚ ੧੨੦ ਅਤੇ ਡਿਪਲੋਮਾ ਸੰਸਥਾਵਾਂ ਲਈ ੨੭੦ ਵਿਦਿਆਰਥੀ ਹੋਰ ਦਾਖ਼ਲ ਕੀਤੇ ਗਏ ਹਨ । ਸਰਸਾ, ਬਟਾਲਾ ਅਤੇ ਝੱਜਰ ਵਿਚ ਤਿੰਨ ਨਵੀਆਂ ਪੋਲੀਟੈਕਨਿਕ ਸੰਸਥਾਵਾਂ ਖੋਲ੍ਹੀਆਂ ਜਾ ਰਹੀਆਂ ਹਨ । ਦੂਜੀ ਪੰਜ ਸਾਲਾ ਯੋਜਨਾਂ ਦੇ ਅੰਤ ਤਕ ਡਿਗਰੀ ਕੋਰਸ ਲਈ ੫੦੦, ਡਿਪਲੋਮਾ ਕੋਰਸ ਲਈ ੧,੬੫੦ ਅਤੇ ਡਰਾਫਟਸਮੈਨ ਕੋਰਸ ਲਈ ੩੫੫ ਵਿਦਿਅਰਥੀ ਲਏ ਜਾਣਗੇ । ਇਸ ਦੇ ਮੁਕਾਬਲੇ ਵਿਚ ਪਹਿਲੀ ਪੰਜ ਸਾਲਾ ਯੋਜਨਾ ਦੇ ਅਖ਼ੀਰ ਵਿਚ ਇਹ ਗਿਣਤੀ ਕ੍ਰਮਵਾਰ ੧੨੦; ੫੬੬ ਅਤੇ ੧੭੦ ਸੀ । ਇਸ ਤੋਂ ਇਲਾਵਾ ਰਾਜ ਦੇ ੧੯ ਜ਼ਿਲਿਆਂ ਵਿਚੋਂ ੧੧ ਵਿਚ ਪੋਲੀਟੈਕਨਿਕ ਸੰਸਥਾਵਾਂ ਖੋਲ੍ਹੀਆਂ ਜਾਣਗੀਆਂ ਜਾਂ ਖੋਲ੍ਹਣ ਬਾਰੇ ਕਾਰਵਾਈ ਕੀਤੀ ਜਾਵੇਗੀ ।

੨੨. ਭਾਸ਼ਾ ਵਿਭਾਗ ਨੇ ਸਰਕਾਰੀ ਦਫ਼ਤਰਾਂ ਵਿਚ ਹਿੰਦੀ ਅਤੇ ਪੰਜਾਬੀ ਚਾਲੂ ਕਰਨ ਬਾਰੇ ਵਿਸ਼ੇਸ਼ ਤਰੱਕੀ ਕੀਤੀ ਹੈ । ਐਕਟਾਂ, ਕੋਡਾਂ ਮੈਨੂਅਲਾਂ, ਰਪੋਟਾਂ ਆਦਿ ਦਾ ਦੋਹਾਂ ਭਾਸ਼ਾਵਾਂ ਵਿਚ ਅਨੁਵਾਦ ਕਰਨ, ਟੈਕਨੀਕਲ ਸ਼ਬਦਵਾਲੀ ਬਣਾਉਣ ਅਤੇ ਉਸ ਨੂੰ ਅਪਣਾਉਣ ਅਤੇ ਸਰਕਾਰੀ ਕਰਮਚਾਰੀਆਂ ਨੂੰ ਦੋਵੇਂ ਭਾਸ਼ਾਵਾਂ ਪੜ੍ਹਾਉਣ ਦਾ ਕੰਮ ਜਾਰੀ ਰਿਹਾ ਹੈ । ਭਾਸ਼ਾਈ ਸਬੰਧਾਂ ਵਿਚ ਵਧੇਰੇ ਤਾਲ-ਮੇਲ ਪੈਦਾ ਕਰਨ ਦੇ ਮਨੋਰਥ ਨਾਲ ਭਾਸ਼ਾ ਵਿਭਾਗ ਨੇ ਦੋਹਾਂ ਭਾਸ਼ਾਵਾਂ ਦੇ ਸਾਹਿੱਤਕਾਰਾਂ ਲਈ ਸਾਂਝੀ ਸਟੇਜ ਤਿਆਰ ਕਰਨ ਦੇ ਯਤਨ ਕੀਤੇ ਹਨ । ਭਾਸ਼ਾ ਵਿਭਾਗ ਦਸ ਜਿਲਦਾਂ ਵਿਚ ਪੰਜਾਬੀ ਮਹਾਨ ਕੋਸ਼ ਤਿਆਰ ਕਰਨ ਅਤੇ ਪੰਜਾਬ ਵਿਚ ਲਿਖੇ ਗਏ ਹਿੰਦੀ ਸਾਹਤਿ ਦਾ ਇਤਹਾਸ ਪਰਕਾਸ਼ਤ ਕਰਨ ਦਾ ਵਿਚਾਰ ਰਖਦਾ ਹੈ ।

੨੩. ਇਸ ਸਾਲ ਰਾਜ ਵਿਚ ਸਿਹਤ ਅਤੇ ਡਾਕਟਰੀ ਸਹੂਲਤਾਂ ਦਾ ਵਾਧਾ ਹੋਇਆ । ਪਿਛਲੇ ਸਾਲ ਦੇ ਅੰਤ ਵਿਚ ਸਿਹਤ ਯੂਨਿਟਾਂ, ਦਿਹਾਤੀ ਸਿਹਤ ਕੇਂਦਰਾਂ ਤੇ ਮੁਢਲੇ ਸਿਹਤ ਕੇਂਦਰਾਂ ਦੀ ਗਿਣਤੀ ੯੨ ਸੀ ਜੋ ਹੁਣ ਵਧ ਕੇ ੧੪੫ ਹੋ ਗਈ ਹੈ । ਹੁਣਤਕ ਸੰਯੁਕਤ ਰਾਸ਼ਟਰ ਕੌਮਾਂਤਰੀ ਬਾਲ ਸੰਕਟ ਫ਼ੰਡ (UNICEF) ਤੋਂ ਪ੍ਰਾਪਤ ਕੀਤੀ ੧੨.੫੨ ਲੱਖ ਰੁਪਏ ਦੀ ਸਹਾਇਤਾ-ਗਰਾਂਟ ਦਾ ਪੂਰਾ ਪੂਰਾ ਲਾਭ ਉਠਾਇਆ ਜਾ ਚੁੱਕਿਆ ਹੈ । ਪਰਵਾਰ ਵਿਉਂਤ-ਬੰਦੀ ਪ੍ਰੋਗਰਾਮ, ਜਿਹੜਾ ਸਾਡੇ ਦੇਸ਼ ਲਈ ਬਹੁਤ ਹੀ ਜ਼ਰੂਰੀ ਹੈ, ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ ਅਤੇ ੨੩ ਸ਼ਹਿਰੀ ਤੇ ਦਿਹਾਤੀ ਪਰਵਾਰ ਵਿਉਂਤ-ਬੰਦੀ ਕਲਿਨਿੱਕ ਕਾਇਮ ਕੀਤੇ ਜਾ ਚੁੱਕੇ ਹਨ । ਦਵਾਈਆਂ ਸਬੰਧੀ ਖੋਜ ਦੀਆਂ ਵਧੇਰੀਆਂ ਸਹੂਲਤਾਂ ਦਾ ਪ੍ਰਬੰਧ ਕਰਨ ਲਈ ਚੰਡੀਗੜ੍ਹ ਵਿਚ ਖੋਜ ਅਤੇ ਡਾਕਟਰੀ ਵਿਦਿਆ ਦੇ ਡਾਇਰੈਕਟਰ ਅਧੀਨ ਇਕ ਪੋਸਟ-ਗ੍ਰੈਜੂਏਟ ਖੋਜ ਸੰਸਥਾ ਕਾਇਮ ਕੀਤੇ ਜਾਣ ਦੀ ਤਜਵੀਜ਼ ਹੈ । ਰਾਜ ਲਈ ਇਹ ਬੜੀ ਖੁਸ਼ਕਿਸਮਤੀ ਦੀ ਗਲ ਹੈ ਕਿ ਉਕਤ ਡਾਇਰੈਕਟਰ ਦੀ ਅਸਾਮੀ ਲਈ ਇਕ ਅਜਿਹੇ ਪ੍ਰਸਿਧ ਡਾਕਟਰ ਦੀਆਂ ਸੇਵਾਵਾਂ ਪ੍ਰਾਪਤ ਹੋ ਗਈਆਂ ਹਨ ਜਿਸ ਦਾ ਰਾਜ ਦੇ ਸਿਹਤ ਵਿਭਾਗ ਨਾਲ ਪਿਛਲੇ ਕਈ ਸਾਲਾਂ ਤੋਂ ਬੜਾ ਡੂੰਘਾ ਸਬੰਧ ਰਿਹਾ ਹੈ । ਲਾਹੌਲ ਅਤੇ ਸਪਿੱਤੀ ਦੇ ਇਲਾਕੇ ਵਿਚ ਕੋੜ੍ਹ ਦੇ ਰੋਗ ਸਬੰਧੀ ਇਕ ਖਾਸ ਸਰਵੇ ਕੀਤਾ ਗਿਆ ਸੀ । ਕੁੱਲੂ ਸਬ-ਡਵੀਜਨ ਵਿਚ ਗੁਪਤ ਰੋਗਾਂ ਨੂੰ ਰੋਕਣ ਲਈ ਇਕ ਆਮ ਇਲਾਜ ਦਾ ਅੰਦੋਲਨ ਚਲਾਇਆ ਗਿਆ । ਹੁਸ਼ਿਆਰਪੁਰ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਕਾਂਗੜਾ ਜ਼ਿਲ੍ਹਿਆਂ ਦੇ ਹੁੱਕ-ਵਰਮ ਰੋਗ ਵਾਲੇ ਇਲਾਕਿਆਂ ਵਿਚ ਇਸ ਦੀ ਰੋਕ ਥਾਮ ਲਈ ਅੰਦੋਲਨ ਸ਼ੁਰੂ ਕੀਤਾ ਜਾ ਰਿਹਾ ਹੈ । ਇਸ ਸਕੀਮ ਤੇ ਇਸ ਸਾਲ ੨.੧੨ ਲੱਖ ਅਤੇ ਸਾਲ ੧੯੬੦-੬੧ ਵਿਚ ੪.੭੬ ਲੱਖ ਰੁਪਏ ਖਰਚ ਆਵੇਗਾ । ਕੌਮੀ ਪਾਣੀ ਸਪਲਾਈ ਅਤੇ ਸਫ਼ਾਈ ਪ੍ਰੋਗਰਾਮ ਅਧੀਨ, ਸਫ਼ਾਈ ਸਬੰਧੀ ਇਕ ਕਰੋੜ ਰੁਪਏ ਤੋਂ ਵੱਧ

ਲਾਗਤ ਦੇ ਕੰਮ ਕੀਤੇ ਜਾ ਰਹੇ ਹਨ ਅਤੇ ਸਾਲ ੧੯੬੦-੬੧ ਵਿਚ ੧.੨੫ ਕਰੋੜ ਰੁਪਏ ਤੋਂ ਵਧ ਅਨੁਮਾਨਤ ਲਾਗਤ ਵਾਲੇ ਕੰਮ ਕਰਨ ਦੀ ਤਜਵੀਜ਼ ਹੈ । ਭਾਰਤ ਸਰਕਾਰ ਦੇ ਫੈਸਲੇ ਅਨੁਸਾਰ ਪਹਿਲੀ ਅਪਰੈਲ, ੧੯੫੯ ਤੋਂ ਦਵਾਈਆਂ ਵਿਚ ਅਫ਼ੀਮ ਦੀ ਵਰਤੋਂ ਨੂੰ ਛੱਡ ਕੇ, ਇਸ ਦੀ ਆਮ ਵਰਤੋਂ ਬੰਦ ਕਰ ਦਿੱਤੀ ਗਈ । ਮੇਰੀ ਸਰਕਾਰ ਨੇ ਆਪਣੇ ਸਾਹਮਣੇ ਬੀਮਾਰੀ ਅਤੇ ਬੇਵਕਤੀ ਮੌਤ ਵਿਰੁਧ ਸਖ਼ਤ ਅੰਦੋਲਨ ਕਰਨ ਦਾ ਨਿਸ਼ਾਨਾ ਰੱਖਿਆ ਹੋਇਆ ਹੈ । ਉਹ ਰਾਜ ਦੇ ਹਰ ਆਦਮੀ ਲਈ, ਭਾਵੇਂ ਉਹ ਦੂਰ ਦੁਰਾਡੇ ਇਲਾਕਿਆਂ ਵਿਚ ਹੀ ਕਿਉਂ ਨਾ ਰਹਿੰਦਾ ਹੋਵੇ, ਲੰਮਾਂ ਤੇ ਅਰੋਗ ਜੀਵਨ ਜੀਣ ਦੀਆਂ ਸਹੂਲਤਾਂ ਦੇਣ ਦਾ ਯਤਨ ਕਰਦੀ ਹੈ ।

੨੪. ੧੯੫੯ ਵਿਚ ੧੦੦ ਮਿਉਂਸਪਲ ਕਮੇਟੀਆਂ ਦੀਆਂ ਆਮ ਚੋਣਾਂ ਹੋ ਚੁੱਕੀਆਂ ਹਨ ਅਤੇ ਬਾਕੀ ੭੧ ਕਮੇਟੀਆਂ ਵਿਚ ਚੋਣਾਂ ਕਰਾਉਣ ਲਈ ਜ਼ੋਰਦਾਰ ਤਿਆਰੀਆਂ ਹੋ ਰਹੀਆਂ ਹਨ । ਇਸ ਸਾਲ ਦੇ ਦੌਰਾਨ ਜਲੰਧਰ ਅਤੇ ਅਮ੍ਰਿਤਸਰ ਦੇ ਮੌਜੂਦਾ ਇਮਪਰੂਵਮੈਂਟ ਟ੍ਰਸਟਾਂ ਤੋਂ ਇਲਾਵਾ ਲੁਧਿਆਨਾ, ਕਰਨਾਲ, ਪਾਣੀਪਤ, ਰੋਹਤਕ ਅਤੇ ਭਿਵਾਨੀ ਵਿਚ ਪੰਜ ਨਵੇਂ ਇਮਪਰੂਵਮੈਂਟ ਟ੍ਰਸਟ ਸਥਾਪਤ ਕੀਤੇ ਗਏ । ਜਿਵੇਂ ਕਿ ਲੋਕਲ ਗੌਰਮੈਂਟ ਅਰਬਨ ਇਨਕੁਆਇਰੀ ਕਮੇਟੀ (Local Government Urban Enquiry Committee) ਨੇ ਸ਼ਿਫ਼ਾਰਸ਼ ਕੀਤੀ ਸੀ, ਸਥਾਨਕ ਸ਼ਹਿਰੀ ਪਰਬੰਧ ਦਾ ਨਵੇਂ ਸਿਰੇ ਸੰਗਠਨ ਕਰਨ ਲਈ ਇਕ ਵਿਆਪਕ ਕਾਨੂੰਨ ਬਣਾਉਣ ਦੀ ਤਜਵੀਜ਼ ਹੈ ।

੨੫. ਸਮਾਜ ਭਲਾਈ ਦੇ ਖੇਤਰ ਵਿਚ, ਇਸ ਸਮੇਂ ਰਾਜ ਅੰਦਰ ਵੱਖ ਵੱਖ ਮਹਿਲਾਂ ਆਸ਼ਰਮਾਂ ਅਤੇ ਅਪਾਹਜ ਘਰਾਂ ਵਿਚ ਤਕਰੀਬਨ ੭,੩੦੦ ਮੁਥਾਜ, ਬੇਘਰ ਵਿਧਵਾਵਾਂ ਤੇ ਉਨ੍ਹਾਂ ਦੇ ਬੱਚਿਆਂ ਅਤੇ ਵੱਡੀ ਉਮਰ ਵਾਲੇ ਨਿਤਾਣੇ ਤੇ ਲਾਵਾਰਸ ਆਦਮੀਆਂ ਦੀ ਦੇਖ ਭਾਲ ਕੀਤੀ ਜਾਂਦੀ ਹੈ । ਨਾਰੀ ਨਿਕੇਤਨ ਅੰਮ੍ਰਿਤਸਰ ਦੀਆਂ ਵਧਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਸਰਕਾਰ ਨੇ ਲਗ ਭਗ ਇਕ ਲਖ ਰੁਪਏ ਨਾਲ ਇਕ ਵੱਡੀ ਇਮਾਰਤ ਖਰੀਦੀ ਸੀ । ਇਹ ਨਿਕੇਤਨ ਇਖਲਾਕੀ ਗਿਰਾਵਟ ਦਾ ਸ਼ਿਕਾਰ ਹੋਈਆਂ ਇਸਤਰੀਆਂ ਨੂੰ ਮੁੜ ਵਸਾਉਣ ਲਈ ਇਕ ਆਦਰਸ਼ ਆਸ਼ਰਮ ਹੈ । ਇਸ ਤੋਂ ਇਲਾਵਾ ਇਸਤਰੀਆਂ ਅਤੇ ਬਚਿਆਂ ਦੀ ਭਲਾਈ ਵਾਸਤੇ ਚਾਰ ਨਵੇਂ ਭਲਾਈ ਕੇਂਦਰ ਖੋਲੇ ਗਏ ਹਨ । ਰਾਜ ਨੇ ਖੇਡਾਂ ਦੀ ਤਰੱਕੀ ਲਈ ਆਪਣੀਆਂ ਕੋਸ਼ਿਸ਼ਾਂ ਜਾਰੀ ਰਖੀਆਂ ਹਨ । ਫੁਟਬਾਲ, ਕਸਰਤ, ਹਾਕੀ ਤੇ ਕ੍ਰਿਕਟ ਦੇ ਸਖਲਾਈ ਕੈਂਪ ਕਾਇਮ ਕੀਤੇ ਗਏ ਅਤੇ ਯਤਨ ਕੀਤੇ ਜਾ ਰਹੇ ਹਨ ਕਿ ਇਨ੍ਹਾਂ ਕੈਂਪਾਂ ਵਿਚ ਬੈਡਮਿੰਟਨ, ਟੈਨਿਸ ਅਤੇ ਤਰਨਾ ਵੀ ਸ਼ਾਮਲ ਕਰ ਲਿਆ ਜਾਵੇ । ਖੇਡਾਂ ਦੀਆਂ ਸੰਸਥਾਵਾਂ ਨੂੰ ਉਨ੍ਹਾਂ ਦੇ ਸਾਧਨਾਂ ਦੇ ਮੁਤਾਬਕ ਮਾਲੀ ਸਹਾਇਤਾ ਦਿੱਤੀ ਗਈ ਅਤੇ ਪੰਚਾਇਤਾਂ ਤੇ ਵਿਦਿਅਕ ਸੰਸਥਾਵਾਂ ਨੂੰ ਖੇਡ ਦੇ ਮੈਦਾਨ ਬਣਾਉਣ ਲਈ ਸਹਾਇਤਾ ਗਰਾਂਟਾਂ ਦਿੱਤੀਆਂ ਗਈਆਂ ।

੨੬. ਚੰਡੀਗੜ੍ਹ ਵਿਚ ਉਸਾਰੀ ਦਾ ਜਿਹੜਾ ਨਵਾਂ ਕੰਮ ਸ਼ੁਰੂ ਕੀਤਾ ਗਿਆ ਉਸ ਵਿਚ ਫ਼ਾਇਰ ਸਟੇਸ਼ਨ, ਟਾਊਨ ਹਾਲ, ਇਕ ਹੋਰ ਐਮ. ਐਲ. ਏ. ਹੋਸਟਲ-ਜਨਰਲ ਹਸਪਤਾਲ ਅਤੇ ਬਹੁਤ ਸਾਰੀ ਗਿਣਤੀ ਵਿਚ ਰਿਹਾਇਸ਼ੀ ਮਕਾਨ ਸ਼ਾਮਲ ਹਨ । ਇਸ ਸਾਲ ਦੇ ਦੌਰਾਨ ੨੭ ਮੀਲ ਸੜਕਾਂ ਬਣਾਈਆਂ ਗਈਆਂ ਅਤੇ ਤਿੰਨ ਪੁਲ ਉਸਾਰੇ ਗਏ । ਪਰਾਈਵੇਟ ਅਤੇ ਸਨਅਤੀ ਸੈਕਟਰਾਂ ਵਿਚ ਉਸਾਰੀ ਦਾ ਕੰਮ ਕਾਫ਼ੀ ਹੁੰਦਾ ਰਿਹਾ ਹੈ । ਸੁਖਨਾ ਝੀਲ ਅਪਣੇ ਸੁੰਦਰ ਅਤੇ ਰਮਣੀਕ ਕੁਦਰਤੀ ਨਜ਼ਰਿਆ ਦੇ ਕਾਰਣ ਸ਼ਹਿਰ ਦੀ ਇਕ ਮੁੱਖ ਸੈਰਗਾਹ ਬਣ ਗਈ ਹੈ । ਇਥੇ ਬੇੜੀਆਂ ਤੇ ਸੈਰ ਕਰਨ ਦਾ ਵੀ ਪਰਬੰਧ ਹੈ, ਜਿਸ ਤੋਂ ਲਾਭ ਉਠਾਉਣ ਵਾਲੇ

ਲੋਕਾਂ ਦੀ ਗਿਣਤੀ ਦਿਨੋਂ ਦਿਨ ਵਧ ਰਹੀ ਹੈ । ਇਸ ਸ਼ਹਿਰ ਦੇ ਵਿਕਾਸ ਲਈ ਇਕ ਹੋਰ ਪਰਸੰਸਾ ਯੋਗ ਕੰਮ ਇਹ ਹੋਇਆ ਹੈ ਕਿ ਬੱਚੀਆਂ ਤੇ ਬੱਚੀਆਂ ਦੀ ਪੜ੍ਹਾਈ ਲਈ ਸੈਕਟਰ ੯ ਵਿਚ 'ਕਾਰਮੈਲ ਕਾਨਵੈਂਟ ਸਕੂਲ' ਅਤੇ ਸੈਕਟਰ ੭-ਈ ਵਿਚ 'ਸੇਂਟ ਜਾਨਜ਼ ਹਾਈ ਸਕੂਲ' ਖੋਲ੍ਹੇ ਗਏ । ਇਨ੍ਹਾਂ ਸਕੂਲਾਂ ਦੇ ਖੁਲ੍ਹਣ ਨਾਲ ਰਾਜਧਾਨੀ ਵਿਚ ਚੰਗੀ ਵਿਦਿਆ ਲਈ ਬੜੇ ਚਿਰਾਂ ਤੋਂ ਅਨੁਭਵ ਕੀਤੀ ਜਾ ਰਹੀ ਲੋੜ ਪੂਰੀ ਹੋ ਗਈ ਹੈ । ਪਿਛਲੇ ਸਾਲ ਦੇ ਅਰੰਭ ਵਿਚ ਸਰਕਾਰੀ ਦਫ਼ਤਰ ਨਵੇਂ ਸੈਕਰੇਟੇਰੀਏਟ ਵਿਚ ਆ ਗਏ ਅਤੇ ਉਸ ਮਗਰੋਂ ਸਾਡੇ ਸਤਿਕਾਰ ਯੋਗ ਪ੍ਰਧਾਨ ਮੰਤਰੀ ਜੀ ਨੇ ਵੀ ਇੱਥੇ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ ।

੨੭. ਦੂਜੀ ਪੰਜ ਸਾਲਾ ਯੋਜਨਾ ਨੂੰ ਅਮਲ ਵਿਚ ਲਿਆਉਣ ਦੀ ਰਫ਼ਤਾਰ ਤਸੱਲੀਬਖ਼ਸ਼ ਹੈ । ਪੰਜਾਂ ਸਾਲਾਂ ਦੇ ਸਮੇਂ ਵਿਚ ਖਰਚ ਕੀਤੀ ਜਾਣ ਵਾਲੀ ੧੬੨.੬੮ ਕਰੋੜ ਰੁਪਏ ਦੀ ਕੁਲ ਰਕਮ ਵਿਚੋਂ, ਪਹਿਲੇ ਚਾਰ ਸਾਲਾਂ ਵਿਚ ੧੧੪ ਕਰੋੜ ਰੁਪਏ ਦੀ ਰਕਮ ਖਰਚ ਹੋ ਜਾਣ ਦਾ ਅਨੁਮਾਨ ਹੈ । ਜਿਥੋਂ ਤਕ ਯੋਜਨਾ ਦੀਆਂ ਸਕੀਮਾਂ ਨੂੰ ਨੇਪਰੇ ਚਾੜ੍ਹਨ ਦਾ ਸਬੰਧ ਹੈ, ਸਾਡਾ ਰਾਜ ਦੇਸ਼ ਭਰ ਵਿਚ ਉਚਾ ਸਥਾਨ ਰਖਦਾ ਹੈ । ਦੂਜੀ ਪੰਜ ਸਾਲਾ ਯੋਜਨਾ ਨੂੰ ਅਮਲੀ ਰੂਪ ਦੇਣ ਦੇ ਨਾਲ ਨਾਲ ਤੀਜੀ ਪੰਜ ਸਾਲਾ ਯੋਜਨਾ ਲਈ ਲੋੜੀਂਦੀ ਜਾਂਚ-ਪੜਤਾਲ ਤੇ ਤਿਆਰੀ ਵੀ ਚੰਗੀ ਤਰ੍ਹਾਂ ਹੋ ਰਹੀ ਹੈ । ਤੀਜੀ ਪੰਜ ਸਾਲਾ ਯੋਜਨਾ ਦੇ ਖਰੜੇ ਵਿਚ ਸ਼ਾਮਲ ਕੀਤੀਆਂ ਜਾਣ ਵਾਲੀਆਂ ਕੱਚੀਆਂ ਤਜਵੀਜ਼ਾਂ ਤਿਆਰ ਕਰਨ ਵਾਸਤੇ ਅਤੇ ਉਨ੍ਹਾਂ ਦੀ ਜਾਂਚ-ਪੜਤਾਲ ਕਰਨ ਲਈ ਯੋਜਨਾ ਕਮੀਸ਼ਨ ਦੀ ਸਲਾਹ ਉਤੇ ਵਿਭਾਗੀ ਮਾਹਰਾਂ ਦੇ ਗਰੁਪ ਬਣਾਏ ਗਏ । ਇਸ ਵੇਲੇ ਤਕ ਅਸੀਂ ਇਨ੍ਹਾਂ ਪੰਜ ਸਾਲਾਂ ਯੋਜਨਾਵਾਂ ਦੀ ਮਹੱਤਤਾ ਨੂੰ ਭਲੀ-ਭਾਂਤ ਸਮਝ ਗਏ ਹਾਂ ਅਤੇ ਸੱਚ ਮੁੱਚ ਸਾਡਾ ਇਹ ਵਿਸ਼ਵਾਸ਼ ਬਣ ਗਿਆ ਹੈ ਕਿ ਇਨ੍ਹਾਂ ਦੀ ਸਫ਼ਲਤਾ ਵਿਚ ਹੀ ਸਾਡੀ ਆਪਣੀ ਪਦਾਰਥਕ ਖ਼ੁਸ਼ਹਾਲੀ ਅਤੇ ਭਲਾਈ ਹੈ । ਰਾਜ ਵਿਚ ਛੋਟੀਆਂ ਬਚਤਾਂ ਦੀ ਮੁਹਿੰਮ ਸਾਡੀ ਯੋਜਨਾ ਲਈ ਮਾਇਕ ਸਾਧਨ ਇਕੱਤਰ ਕਰਨ ਵਿਚ ਕਾਫ਼ੀ ਹਦ ਤਕ ਸਫ਼ਲ ਰਹੀ ਹੈ ਅਤੇ ਹੁਣ ਘੱਟ ਤੋਂ ਘਟ ਆਮਦਨੀ ਵਾਲਾ ਆਦਮੀ ਵੀ, ਜਿਹੜਾ ਇਨ੍ਹਾਂ ਛੋਟੀਆਂ ਬਚਤਾਂ ਵਿਚ ਹਿੱਸਾ ਪਾਉਂਦਾ ਹੈ, ਕੌਮੀ ਉਸਾਰੀ ਦੀਆਂ ਮਹਾਨ ਸਕੀਮਾਂ ਵਿਚ ਹਿੱਸਾ ਪਾਉਣ ਦਾ ਮਾਣ ਪਰਾਪਤ ਕਰ ਸਕਦਾ ਹੈ । ਬੈਂਕਿੰਗ ਦੇ ਖੇਤਰ ਵਿਚ ਵੀ ਅਹਿਮ ਤਰੱਕੀ ਇਹ ਹੋਈ ਹੈ ਕਿ 'ਸਟੇਟ ਬੈਂਕ ਆਫ਼ ਇੰਡੀਆ' ਛੇਤੀ ਹੀ 'ਬੈਂਕ ਆਫ਼ ਪਟਿਆਲਾ' ਦਾ, ਜੋ ਪੰਜਾਬ ਸਰਕਾਰ ਦੀ ਮਾਲਕੀ ਵਿਚ ਹੈ, ਪਰਬੰਧ ਸੰਭਾਲ ਲਵੇਗਾ । ਇਹ ਕਾਰਵਾਈ ਪਾਰਲੀਮੈਂਟ ਦੁਆਰਾ ਪਿਛੇ ਜਿਹੇ ਪਾਸ ਕੀਤੇ 'ਸਟੇਟ ਬੈਂਕ ਆਫ਼ ਇੰਡੀਆ (ਸਹਾਇਕ ਬੈਂਕ) ਐਕਟ ੧੯੫੯ ਦੀਆਂ ਸ਼ਰਤਾਂ ਅਨੁਸਾਰ ਕੀਤੀ ਜਾ ਰਹੀ ਹੈ ।

੨੮. ਮੇਰੀ ਸਰਕਾਰ ਆਪਣੀ ਨੀਤੀ ਅਨੁਸਾਰ ਰਾਜਸੀ ਪੀੜਤਾਂ ਨੂੰ ਸਹਾਇਤਾ ਦੇਂਦੀ ਰਹੀ ਹੈ । ਉਨ੍ਹਾਂ ਨੂੰ ਸਰਕਾਰੀ ਨੌਕਰੀ ਵਿਚ ਦਾਖਲ ਹੋਣ ਲਈ ਉਮਰ ਦੀ ਹੱਦ ਸਬੰਧੀ ਖ਼ਾਸ ਰਿਆਇਤ ਦਿੱਤੀ ਗਈ ਸੀ, ਜਿਸ ਅਨੁਸਾਰ ਰਾਜ ਸੀ ਪੀੜਤ ੪੫ ਸਾਲ ਦੀ ਉਮਰ ਤਕ ਸਰਕਾਰੀ ਨੌਕਰੀ ਪਰਾਪਤ ਕਰ ਸਕਦੇ ਸਨ । ਇਸ ਰਿਆਇਤ ਨੂੰ ਇਕ ਹੋਰ ਸਾਲ ਅਰਥਾਤ ੩੧-੧੨-੬੦ ਤਕ ਵਧਾ ਦਿੱਤਾ ਗਿਆ ਹੈ । ਰਿਟਾਇਰ ਹੋਣ ਤੋਂ ਮਗਰੋਂ ੬੦ ਸਾਲ ਦੀ ਉਮਰ ਤਕ ਰਾਜਸੀ ਪੀੜਤਾਂ ਨੂੰ ਦੋਬਾਰਾ ਸਰਕਾਰੀ ਨੌਕਰੀ ਵਿਚ ਰੱਖ

ਲੈਣ ਦੀ ਰਿਆਇਤ ਉਨ੍ਹਾਂ ਦੀਆਂ ਸੁਪਤਨੀਆਂ ਨੂੰ ਵੀ, ਜਿਹੜੀਆਂ ਸਰਕਾਰੀ ਨੌਕਰੀ ਵਿਚ ਹੋਣ, ਦੇ ਦਿੱਤੀ ਗਈ ਹੈ। ਇਸ ਤੋਂ ਇਲਾਵਾ ਉਨ੍ਹਾਂ ਨੂੰ ਪ੍ਰਾਪਤ ਹੋਰ ਰਿਆਇਤਾਂ ਪਹਿਲਾਂ ਵਾਂਗ ਹੀ ਮਿਲਦੀਆਂ ਰਹੀਆਂ।

੨੯. ਜਿਸ ਕਿਸਮ ਦੀ ਸਰਕਾਰ ਸਾਡੇ ਦੇਸ਼ ਵਿਚ ਚਲ ਰਹੀ ਹੈ, ਉਸ ਵਿਚ ਲੋਕਾਂ ਅਤੇ ਸਰਕਾਰ ਵਿਚਕਾਰ ਆਪਸੀ ਭਰੋਸਾ ਅਤੇ ਵਿਸ਼ਵਾਸ਼ ਪੈਦਾ ਕਰਨ ਲਈ ਲੋਕ-ਸੰਪਰਕ ਵਿਸ਼ੇਸ਼ ਪਾਰਟ ਅਦਾ ਕਰਦਾ ਹੈ। ਇਸ ਕੰਮ ਨੂੰ ਰਾਜ ਦਾ ਲੋਕ ਸੰਪਰਕ ਵਿਭਾਗ ਚੰਗੀ ਤਰ੍ਹਾਂ ਨਿਭਾ ਰਿਹਾ ਹੈ। ਇਸ ਮੰਤਵ ਲਈ ਉਹ ਅਖਬਾਰਾਂ ਵਿਚ ਸੂਚਨਾਵਾਂ ਛਪਵਾਉਂਦਾ ਹੈ, ਫ਼ੀਲਡ ਪ੍ਰਚਾਰ ਦਾ ਪਰਬੰਧ ਕਰਦਾ ਹੈ ਅਤੇ ਉਚਿਤ ਸਾਹਿਤ ਵੰਡਦਾ ਹੈ। ਇਸ ਸਾਲ ਦੇ ਦੌਰਾਨ ਇਸ ਵਿਭਾਗ ਨੇ ਆਪਣੇ ਬਾਕਾਇਦਾ ਰਸਾਲਿਆਂ ਤੋਂ ਛੁੱਟ ਚਾਰ ਭਾਸ਼ਾਵਾਂ ਵਿਚ ਤਕਰੀਬਨ ੨੯੦ ਪੇਂਫ਼ਲਟ ਛਪਵਾ ਕੇ ਵੰਡੇ। ਵਿਭਾਗ ਨੇ ਰਾਜ ਭਰ ਵਿਚ ੬੪ ਡਾਕੂਮੈਂਟਰੀ ਫ਼ਿਲਮਾਂ ਅਤੇ ੫੨ ਨਿਊਜ਼-ਰੀਲ੍ਹਾਂ ਵਿਖਾਈਆਂ। ਇਸ ਵਿਭਾਗ ਨੇ ਬੱਚਿਆਂ ਲਈ ਇਕ ਫ਼ਿਲਮ-ਮੇਲੇ ਦਾ ਵੀ ਪ੍ਰਬੰਧ ਕੀਤਾ। ਫ਼ੀਲਡ ਪਰਚਾਰ ਅਮਲੇ ਨੇ ੩੫,੦੦੦ ਤੋਂ ਵੱਧ ਦਿਹਾਤੀ ਕਾਨਫਰੰਸਾਂ, ਮੇਲਿਆਂ ਅਤੇ ਜਲਸਿਆਂ ਦਾ ਬੰਦੋਬਸਤ ਕੀਤਾ। ਵਿਭਾਗ ਦੀਆਂ ਡਰਾਮਾ ਯੂਨਿਟਾਂ ਨੇ ੪੭੪ ਡਰਾਮੇ ਸਟੇਜ ਕੀਤੇ ਜਿਨ੍ਹਾਂ ਨੂੰ ੧੬ ਲੱਖ ਤੋਂ ਵੱਧ ਲੋਕਾਂ ਨੇ ਵੇਖਿਆ। ੧੮ ਸੂਚਨਾਂ ਕੇਂਦਰ ਅਤੇ ੧੭੫ ਰੀਡਿੰਗ ਰੂਮ ਫੀਲਡ ਪਰਚਾਰ ਦੇ ਇਕ ਵਿਸ਼ੇਸ਼ ਸਾਧਨ ਦੇ ਰੂਪ ਵਿਚ ਲੋਕਾਂ ਦੀ ਸੇਵਾ ਕਰ ਰਹੇ ਹਨ। ਰਾਜ ਵਿਚ ਪਹਿਲਾਂ ਹੀ ੯,੦੦੦ ਤੋਂ ਵੱਧ ਪੰਚਾਇਤੀ ਰੇਡਿਓ ਲਾਏ ਜਾ ਚੁੱਕੇ ਹਨ, ਜਿਨ੍ਹਾਂ ਤੋਂ ੯,੦੦੦ ਪਿੰਡ ਅਤੇ ਉਥੋਂ ਦੇ ੫੫ ਲੱਖ ਤੋਂ ਵਧ ਲੋਕ ਲਾਭ ਉਠਾ ਰਹੇ ਹਨ। ਸਾਲ ੧੯੬੦-੬੧ ਵਿਚ ਤਕਰੀਬਨ ੭.੫ ਲੱਖ ਦੀ ਵੱਸੋਂ ਦੇ ਪਿੰਡਾਂ ਨੂੰ ਲਾਭ ਪਹੁੰਚਾਉਣ ਲਈ ੧,੨੫੦ ਹੋਰ ਪੰਚਾਇਤੀ-ਰੇਡਿਓ ਲਾਏ ਜਾਣਗੇ। ਇਸ ਤਰ੍ਹਾਂ ਰਾਜ ਦੇ ਕੁੱਲ ਪਿੰਡਾਂ ਵਿਚੋਂ ਤਕਰੀਬਨ ਅੱਧੇ ਪਿੰਡਾਂ ਨੂੰ ਇਹ ਸਹੂਲਤ ਮਿਲ ਜਾਵੇਗੀ ਜਿਸ ਤੋਂ ਲੋਕਾਂ ਨੂੰ ਦਿਲ-ਪਰਚਾਵੇ ਤੋਂ ਛੁੱਟ ਸਿੱਖਿਆ ਵੀ ਮਿਲਣ ਲਗ ਜਾਵੇਗੀ। ਇਨ੍ਹਾਂ ਸੈਟਾਂ ਦੀ ਦੇਖ-ਭਾਲ ਕਰਨ ਲਈ ਲੋਕ-ਸੰਪਰਕ ਵਿਭਾਗ ਨੇ ੧੫ ਰੇਡੀਓ ਮਕੈਨਿਕ ਰੱਖੇ ਹੋਏ ਹਨ। ਇਸ ਤਰ੍ਹਾਂ ਤਕਰੀਬਨ ਹਰ ਜ਼ਿਲ੍ਹੇ ਲਈ ਇਕ ਇਕ ਰੇਡੀਓ ਮਕੈਨਿਕ ਹੈ ਅਤੇ ਉਨ੍ਹਾਂ ਦੀ ਅਗਵਾਈ ਤੇ ਉਨ੍ਹਾਂ ਦੇ ਕੰਮ ਦੀ ਪੜਤਾਲ ਲਈ ਤਿੰਨ ਫ਼ੀਲਡ ਰੇਡੀਓ ਸੁਪਰਵਾਈਜ਼ਰ ਹਨ।

੩੦. ਇਸ ਭਾਸ਼ਣ ਵਿਚ ਮੈਂ ਆਪ ਜੀ ਦੇ ਸਾਹਮਣੇ ਇਸ ਸਾਲ ਦੇ ਦੌਰਾਨ ਆਪਣੀ ਸਰਕਾਰ ਵਲੋਂ ਕੀਤੇ ਗਏ ਕੰਮਾਂ ਅਤੇ ਭਵਿਖ ਲਈ ਕੁਝ ਵਿਉਂਤਾਂ ਦੀ ਇਕ ਝਲਕ ਹੀ ਪੇਸ਼ ਕਰ ਸਕਦਾ ਹਾਂ। ਆਪ ਇਸ ਸੈਸ਼ਨ ਦੀਆਂ ਕਾਰਵਾਈਆਂ ਵਿਚ ਜਿਉਂ ਜਿਉਂ ਹਿੱਸਾ ਲਵੋਗੇ, ਆਪ ਜੀ ਨੂੰ ਇਨ੍ਹਾਂ ਦੇ ਸਬੰਧ ਵਿਚ ਵਿਸਥਾਰ ਨਾਲ ਜਾਣਨ ਦਾ ਮੌਕਾ ਮਿਲੇਗਾ। ਜਨਤਾ ਦੇ ਚੁਣੇ ਹੋਏ ਪ੍ਰਤੀਨਿਧ ਹੋਣ ਦੇ ਨਾਤੇ ਤੁਸੀਂ ਹੀ ਇਤਿਹਾਸ ਦੇ ਉਸਰੱਈਏ ਹੋ। ਆਪ ਜੀ ਦੇ ਕੰਮਾਂ ਦਾ ਅਸਲ ਮੁੱਲ ਆਉਣ ਵਾਲੀਆਂ ਪੀੜ੍ਹੀਆਂ ਦੁਆਰਾ ਹੀ ਪਵੇਗਾ। ਸ਼ਹਿਰਾਂ ਤੇ ਪਿੰਡਾਂ ਵਿਚ ਰਹਿਣ ਵਾਲੀ ਸਾਧਾਰਨ ਜਨਤਾ ਆਪ ਜੀ ਦੇ ਰਾਹੀਂ ਹੀ ਆਪਣੀਆਂ ਵਰਤਮਾਨ ਅਤੇ ਭਵਿੱਖ ਸਬੰਧੀ ਆਸਾਂ ਤੇ ਸੱਧਰਾਂ ਨੂੰ ਪਰਗਟ ਕਰਦੀ ਹੈ ਅਤੇ ਆਪ ਰਾਹੀਂ ਹੀ ਉਸ ਦਾ ਆਪਣੀ ਸਰਕਾਰ ਨਾਲ ਸਿੱਧਾ ਸਬੰਧ ਕਾਇਮ ਹੋ ਸਕਿਆ ਹੈ। ਇਸ ਲਈ ਆਪ ਦਾ ਇਹ ਉਚ-ਫਰਜ਼ ਬਣਦਾ ਹੈ ਕਿ ਆਪ ਉਸ ਦੀਆਂ

ਲੋੜਾਂ ਅਤੇ ਭਾਵਨਾਵਾਂ ਨੂੰ ਸਰਕਾਰ ਦੇ ਸਾਹਮਣੇ ਠੀਕ ਰੂਪ ਵਿਚ ਪੇਸ਼ ਕਰੋ, ਅਤੇ ਜਨਤਾ ਦਾ ਦ੍ਰਿਸ਼ਟੀਕੋਣ ਵਿਸ਼ਾਲ ਬਣਾਓ । ਉਸ ਵਿਚ ਸਵੈ-ਸਨਮਾਨ ਦੀ ਭਾਵਨਾ ਪੈਦਾ ਕਰੋ ਅਤੇ ਉਸ ਨੂੰ ਦਸੋ ਕਿ ਉਸ ਲਈ ਕੀ ਕੁਝ ਕੀਤਾ ਜਾ ਰਿਹਾ ਹੈ । ਆਪ ਨੇ ਹੀ ਉਸ ਨੂੰ ਉਸ ਦੇ ਅਧਿਕਾਰਾਂ ਅਤੇ ਜ਼ਿਮੇਵਾਰੀਆਂ ਸਬੰਧੀ ਸੁਚੇਤ ਕਰਨਾ ਹੈ । ਇਸ ਮਹਾਨ ਸਦਨ ਦੀਆਂ ਕਾਰਵਾਈਆਂ ਵਿਚ ਹਿੱਸਾ ਲੈਂਦੇ ਹੋਏ, ਜਾਂ ਇਸ ਤੋਂ ਬਾਹਰ ਕੰਮ ਕਰਦੇ ਹੋਏ, ਆਪ ਦੇ ਸਾਹਮਣੇ ਸਦਾ ਉਸ ਸਾਧਾਰਨ ਵਿਅਕਤੀ ਦੇ ਹਿੱਤਾਂ ਦੀ ਪੂਰਤੀ ਹੀ ਸਭ ਤੋਂ ਉਚਾ ਨਿਸ਼ਾਨਾ ਹੋਣਾ ਚਾਹੀਦਾ ਹੈ, ਜਿਸ ਨੇ ਕਿ ਆਪ ਨੂੰ ਵੋਟ ਦੇ ਕੇ ਆਪ ਵਿਚ ਆਪਣਾ ਵਿਸ਼ਵਾਸ਼ ਪਰਗਟ ਕੀਤਾ ਹੈ । ਮੈਨੂੰ ਪੂਰਾ ਭਰੋਸਾ ਹੈ ਕਿ ਆਪ ਆਪਣਾ ਇਹ ਫਰਜ਼ ਪੂਰੀ ਤਰ੍ਹਾਂ ਨਿਭਾਉਗੇ । ਆਪ ਜੀ ਦਾ ਮਾਰਗ ਤਿਆਗ ਅਤੇ ਤਪੱਸਿਆ ਦਾ ਮਾਰਗ ਹੈ, ਜਿਹੜਾ ਔਕੜਾਂ ਤੋਂ ਖਾਲੀ ਨਹੀਂ । ਮੈਂ ਇਸ ਮਹਾਨ ਕੰਮ ਵਿਚ ਆਪ ਜੀ ਦੀ ਪੂਰਨ ਸਫ਼ਲਤਾ ਦੀ ਕਾਮਨਾ ਕਰਦਾ ਹਾਂ । ਜੈ ਹਿੰਦ

---

**श्री अध्यक्ष** : पेश्तर इस के कि मैम्बर साहिबान गवर्नर के ऐड्रेस पर बोलें मैं जानना चाहता हूँ कि हाउस की sense क्या है कि हर एक मैम्बर को बोलने के लिये कितना time दिया जाना चाहिये । [Before the hon. Members proceed to discuss the Governor's Address, I would like to know the sense of the House as to how much time should be allotted to each member for making a speech.]

(*Voices* : *Ten to fifteen minutes each*.)

**श्री अध्यक्ष** : बेहतर होगा कि पार्टियों के whips अपने अपने मैम्बरों के नाम मुझे दे दिया करें । [It would be better if the whips of the respective parties send me the list of their members who intend to speak.]

---

## DISCUSSION ON THE GOVERNOR'S ADDRESS

**Chaudhri Sri Chand** (Bahadurgarh) : Sir, I beg to move—

That the members of this House assembled in this Session are deeply grateful to the Governor for the Address he has been pleased to deliver to both the Houses assembled together.

स्पीकर साहिब, गवर्नर साहिब का जो address है वह एक रिवाज की बात है । रिवाज है कि आए साल जब पहला session होता है तो Governor साहिब एक Address देते हैं । इस Address में पिछले सालों की कार्रवाई और अगले साल के इरादे जाहर किए जाते हैं । वे बताते हैं कि पिछले साल में गवर्नमैंट ने क्या किया, सूबे में क्या तरक्की हुई और किस तरह से इंतज़ाम चला और आगे के लिये वे मैम्बर साहिबान को बताते हैं कि गवर्नमैंट का यह इरादा है कि वह यह काम करना चाहती है । यह उसी तरह का हिसाब खाता है, जिस तरह दीवाली के दिन हर एक महाजन अपना पिछले साल का हिसाब लगाता है और अगले साल का programme बनाता है ।

पेश्तर इसके कि Governor साहिब ने अपने Address में जो कहा है मैं आप साहिबान को बताऊं; मैं आपको याद दिलाना चाहता हूँ कि यह पंजाब जो हमें मिला वह क्या पंजाब था। मेरे ख्याल में तो पंज आब क्या डेढ़ या दो आब था जो कि हमें मिला और मिला इस हालत में जब कि इस पंजाब में आग लगी हुई थी। बहुत सारे घर लोगों ने फूंक दिए। बहुत सारे आदमी, थोड़े नहीं, 50 लाख के करीब ज़खमी हो कर, नंगे हो कर उधर गए और 50 लाख के करीब उधर से नंगे और भूखे और ज़खमी हालत में इस पंजाब में पहुँचे। वे दिन थे कि न किसी के पास मकान था, न उनके पास कपड़े थे, न उन के पास रुपया था, न यहां गवर्नमैंट के लिये बैठने के लिये कोई जगह थी, न यहां कोई दफ्तर के लिये जगह थी। यह हालत थी पूर्वी पंजाब की, जो पंजाब 13 साल पहले इस गवर्नमैंट को, इन लोगों को मिला। आज क्या हालत है? अब इसको बताने की मुझे ज़रूरत नहीं। आप जानते हैं कि आज हर एक के पास घर है। आज हमारे पास कपड़े हैं, खाने के लिये अनाज है और काम करने के लिये कारखाने हैं, ज़मीन है, दुकानें हैं। सब तरह से आज वह पंजाब हंसता हुआ पंजाब है। (विघ्न)

यह ठीक बात है; अगर आप साहिबान इस बात को न देखना चाहें तो मैं ज़बर्दस्ती तो दिखा नहीं सकता। लेकिन हर एक जानता है कि यह पंजाब उस पंजाब से बेहतर है जो अंग्रेज़ों के ज़माने में था। उस तरफ से जो लोग आए हैं उन्होंने इस इलाके में आकर, मैं खास तौर पर हरयाने की बाबत कह सकता हूँ जहां दुकानें नहीं थीं वहां आज चहल पहल कर दी है। पहले रोहतक की आबादी 30,000 के करीब थी। आज उस शहर की आबादी 1,25,000 है। छोटे छोटे देहात में, जहां कोई दुकान का नाम जानता ही नहीं था वहां आज अच्छी दुकानें हैं। जो refugees उधर से आए उन्हों ने हमारी ज़बान अपनाई और हम ने उनकी। दोनों ने मिल कर एक नया तमद्दुन, नई तहज़ीब पैदा की है। यह है पंजाब और यह बना है आप साहिबान की मेहनत से। इस इलाके के जो मेहनती लोग हैं उनकी मेहनत से और गवर्नमैंट की मदद से। उन के आने के बाद यहां Rehabilitation का एक बाकायदा महकमा कायम किया गया। उसका एक Director मुकर्रर किया गया। और जितने पटवारी देहात में काम करते थे उन्हें जालन्धर में बिठा कर, जो लोग उधर ज़मीन छोड़ कर आए थे, उन्हें इधर ज़मीन दी गई। उधर से लोग 49 फीसदी ज़मीन छोड़ कर आए इधर उन्हें 34 फीसदी ज़मीन मिली यह थी पंजाब की हालत। आज वह लाहौर नहीं। उन्हों ने 200 साल की मेहनत के बाद लाहौर बनाया। वह लाहौर वहीं रह गया। मिंटगुमरी और लायलपुर की जो colonies लोगों ने कायम की थीं वे वहीं रह गईं। यहां वे बेघर और बेदर से बन कर आए थे। इसके बाद Rehabilitation Department ने जो लोग वहां ज़मीन छोड़ कर गए थे, उधर से कागज़ात मंगवा कर, बड़ी कोशिश के बाद कटौती के हिसाब से, जिस के पास ज्यादा ज़मीन थी उस पर कटौती लगा कर लोगों को बांट दी है। आज Rehabilitation का काम खत्म है। Governor साहिब ने पिछले साल अपने Address में कहा था कि हम कोशिश करेंगे कि Rehabilitation का काम खत्म हो। आपको यह सुन कर खुशी होगी कि पंजाब में Rehabilitation का काम खत्म हो गया है, सिर्फ चंद आदमी ऐसे हैं जो ऐसे मकानों में बैठे हैं जो खाली करवाने हैं। इसके

[चौधरी श्री चंद]

इलावा जो बसाने का काम था complete हो चुका है। यह एक बड़ा भारी खर्च था, बड़े भारी फिक्र की बात थी। वह काम आज खत्म हो गया है। (विघ्न)

**एक माननीय सदस्य :** लाला जी को कहें।

**चौधरी श्री चंद :** मैं उन्हें बता तो रहा हूँ, लेकिन उन्हें कुछ कम पसंद आ रहा है। साहिबान, लोगों के बसाने के साथ साथ (विघ्न)

**एक माननीय सदस्य :** स्पीकर साहिब को address करें।

**चौधरी श्री चंद :** स्पीकर साहिब, असल में बात यह है कि चौधरी साहिब ने कहा है कि मैं लाला जी के ध्यान में ला दूं। मौलवी साहिब कह रहे हैं कि मैं अपना फर्ज़ अदा करूँ। दरअसल मैं खड़ा इस लिये ही हुआ हूँ कि अपना फर्ज़ अदा करूँ। जब हमारी गवर्नमैंट उधर से आई तो इनके बैठने के लिये जगह नहीं थी। शिमले में कुछ सरकार के मकान थे, कुछ Government of India के मकान थे। कुछ थोड़े से मकानों में गवर्नमैंट का रहने का इंतज़ाम था। जहां गर्मियों में वहां जा कर रहते थे। इन्हें वहां जा कर बैठा दिया। उसके बाद आज गवर्नमैंट की मेहरबानी से और आप साहिबान की मेहनत से चंडीगढ़ जैसा शहर जो मेरे ख्याल में हिन्दुस्तान में ही नहीं बल्कि दुनियां में सब से बेहतर शहर है, हम ने यहां कायम किया।

(*Thumping of benches by Opposition Members*)

मेरा ख्याल है आप साहिबान चंडीगढ़ को देख कर खुश नहीं होते हैं। M.L.A.s Hostel की building इतनी अच्छी building है कि मेरे ख्याल में बहुत सारे मैम्बरान का तो यहां से जाने को जी नहीं चाहता। (हँसी) आप और buildings देखें। High Court की building बनी, Secretariat है और यहां की सड़कें और इस शहर की planning बहुत अच्छी है। मैं ही नहीं कहता बल्कि जो लोग बाहर से आए हैं वह यह तारीफ करते हैं कि चंडीगढ़ एक नमूने का शहर है। वे buildings पंजाब की बन चुकी हैं। Town Hall है, General Hospital है (विघ्न)

**एक माननीय सदस्य :** Town Hall कहां है ?

**चौधरी श्री चंद :** स्पीकर साहिब, मेरा ख्याल है कि ये buildings भी इन को पसन्द नहीं है। अब इन को झील पर ले चलता हूँ। इतनी खूबसूरत झील है (हँसी) झील दर असल एक सैरगाह बन गई है। हमारे पंडित जी रोहतक में तो पांच छः बजे उठते हैं लेकिन जब चंडीगढ़ में आते हैं तो सुबह तीन बजे ही झील पर चले जाते हैं ऐसी सुन्दर जगह है (हँसी) आप अगर शाम को वहां पर जाएं तो आप को वहां पर सैर करने के लिये बोट मिलेगी। बड़ी first class जगह है (विघ्न) मैं दिल्ली में मौलवी साहिब के मकान पर गया हूँ। मैं ने देखा कि उन के मकान पर पहुँचने का रास्ता ही कोई नहीं है। शहर में इतना शोर है कि मैं तो हैरान हूँ कि मौलवी साहिब का दिमाग ऐसी जगह पर रह कर कैसे कायम है। मकानात की किल्लत की वजह से जिन लोगों को मकानात नहीं मिल सके थे उन को मकनात दिलवाने के लिये सरकार ने एक स्कीम बनाई और अपने मकानात बनवाने के लिये लोगों को कर्ज़े दिये। Low-income Group वालों को भी करोड़ों रुपये दिये हैं और Middle

Income Group वालों को भी करोड़ों रुपये कर्ज के तौर पर दिये। इस के इलावा देहात के लिये यह स्कीम बनाई गई है कि बीस गांव का एक ब्लाक चुन कर वहां नए मकान बनाने के लिये लोगों को कर्जे दिए जाएं। इस स्कीम के लिये तीस लाख रुपया देना मंज़ूर किया गया है। इस तरह से पंजाब में तीस हज़ार के करीब मकानात बनाए गए हैं। पहले कुछ साहिबान का ख्याल था कि जिन लोगों को कर्ज़ा दिया जा रहा है वह वसूल नहीं होगा। लेकिन हमारी सरकार ने पिछले साल में और इस साल में आठ करोड़ के करीब कर्जे की रकम वसूल की है। छः करोड़ के करीब रकम बाकी है जो कि अगले साल में खास स्टाफ लगा कर वसूल की जाएगी। पहले लोगों का यह ख्याल था कि जो कर्जे लोगों को दिये जा रहे हैं उन को वसूल करने में सरकार को दिक्कत होगी क्योंकि कई लोग ग़लत नाम लिखवा कर रुपये लेकर किसी और जगह पर चले गए हैं। लेकिन खुशी की बात है कि सरकार ने special staff लगा कर आठ करोड़ रुपया तो वसूल कर लिया है और इसी तरह से छः करोड़ रुपया जो बाकी रहता है अगले साल में वसूल कर लिया जाएगा। मकानात को तैयार करने का जिक्र और लोगों को फिर से बसाने का ज़िक्र गवर्नर साहिब के अभिभाषण में निहायत खूबसूरत अल्फाज़ में किया गया है। साहिबान ........ (हँसी)

**Mr. Speaker**: Order please.

**चौधरी श्री चंद**: स्पीकर साहिब, पंजाब में पुलिस की बाबत आम तौर पर शिकायत होती है। लेकिन पिछले दो साल से गवर्नमैंट ने इस तरफ खास तौर पर तवज्जोह दी है और अब जो पुलिस का काम है वह काबिले तारीफ है। पंजाब में बड़े जुर्मों की तादाद पिछले सालों से कम हो गई है। (श्री प्रबोध चन्द्र की तरफ से विघ्न) जब आप की बारी आएगी तो आप बोल लेना। अब तो मेरी बारी है मुझे बोलने दें।

मैं कह रहा था कि आज पंजाब में जुर्मों की तादाद पिछले सब सालों से कम है। मैं रोहतक ज़िला की बाबत कह सकता हूँ कि पिछले सालों की तरह वहां कोई डकैती नहीं हुई और न ही कोई केस robbery का हुआ है। पहले रोहतक ज़िला में कितने कत्ल होते थे, कितने डाके पड़ते थे और कितनी ही डकैतियां होती थीं। आज अगर आप रोहतक ज़िला के जरायम का नकशा देखें तो आप को बड़ा फर्क मालूम होगा। इसी तरह से अमृतसर, लुधियाना और जालन्धर ज़िला में जो serious crimes होते थे वे बहुत कम हो गए हैं। इन सब बातों से ज़ाहर होता है कि पंजाब की माली हालत पहले से बहुत बेहतर होती जा रही है और दूसरे यह कि पंजाब की पुलिस निहायत ईमानदारी से और तनदेही से काम कर रही है। Betterment Levy के सिलसिले में agitation हुए। लेकिन कोई ऐसी शिकायत नहीं आई कि कहीं पर पुलिस ने ज्यादती की हो। बहुत से दोस्त उम्मीद लगाए बैठे थे कि गुरद्वारा चुनाव में agitation होगा और हमें पुलिस को गालियां देने का मौका मिलेगा। लेकिन यह तारीफ पुलिस और Administration की है कि बावजूद ऐसे हालात होने के भी जो चुनाव हुए वे निहायत शांति से हुए। उन में किसी किस्म की कोई शिकायत नहीं आई। मुझे अपने दोस्तों से हमदर्दी है कि बाज़ दफा जो उम्मीद की जाती है वह पूरी नहीं होती। (विघ्न)

**Mr. Speaker**: Order please.

**चौधरी श्री चन्द** : इस के इलावा, स्पीकर साहिब, पाकिस्तान के साथ कुछ अरसा हुआ हमारा समझौता हुआ है। इस से पहले.... *(interruption)*

**Mr. Speaker**: The hon. Member should proceed with his speech.

**चौधरी श्री चन्द** : जनाब, मैं कहना चाहता हूँ कि बावजूद इस बात के कि पंजाब की बहुत लम्बी हद पाकिस्तान से मिलती है और जिस के कारण पाकिस्तान के साथ कुछ न कुछ झगड़ा हमारी स्टेट का बना ही रहता है, हमारी पुलिस ने बड़ा अच्छा इन्तज़ाम किया है। मेरे दोस्त बावजूद कोशिश करने के भी Armed Police के खिलाफ एक लफ्ज़ भी नहीं कह सकेंगे। इस के इलावा इधर से भी और उधर से भी smuggling होती रहती थी जिस के नतीजे के तौर पर पुलिस ने लाखों रुपयों की नकदी और अफीम वगैरह पकड़ी। कई सौ आदमियों का चालान किया गया। और अब smuggling बहुत कम हो गई है। यह बात सारा पंजाब जानता है।

इसके अलावा corruption को दूर करने के लिये Special Inquiry Agency और Distrct Inquiry Agency बनाई गई है। उनका काम भी काबले तारीफ़ है। उनके पास 2,000 के करीब शिकायतें आईं। उनमें से बहुत से झूटे cases भी थे। बहर हाल तहकीकात करने पर काफ़ी ग़लत साबित हुईं और अब 180 अफसरान को जिनमें छोटे से लेकर बड़े अफसरान शामिल हैं, सज़ाएं दी गई हैं। पंजाब में अब हर अफसर इस बात का मोहतात है कि यहां अब रिश्वत लेने वाले अफसर को बख्शा नहीं जाएगा। पहले तो रिश्बत की बहुत शिकायतें होती थीं लेकिन अब माहौल ऐसा बन गया है कि लोग कहने लग पड़े हैं कि अब तो गवर्नमैंट कुछ ज्यादा ही सख्ती से काम लेती है कि मामूली सी शिकायत पर भी enquiry शुरू हो जाती है। ये दोनों agencies अब D.I.G/C.I.D. के मातहत कर दी गई हैं और उम्मीद है कि आइन्दा साल में इन का काम पहले से भी बेहतर होगा।

इसके अलावा इस साल गवर्नमैंट की तरफ से एक नया कदम भी उठाया गया जिस का काफी criticism भी हुआ है। साहिबे सदर, इसके मुताबिक एक तजरुबा किया जा रहा है यानी सरकारी दफतरों में काम करने के वक्त में कुछ तब्दीली की है। दस से पांच बजे की बजाये अब नौ से साढ़े पांच बजे तक वक्त रखा हुआ है। गो वक्त बढ़ाया गया है लेकिन इस को compensate करने के लिये शनिवार की मज़ीद छुट्टी कर दी है। पहले बहुत सी छुट्टियां त्योहारों के नाम से होती थीं ; अब उनको कम कर दिया गया है। अफसरों और कर्मचारियों को जहां पहले साल में 33 earned leave मिलती थी अब 22 कर दी हैं और casual leave जो पहले 20 मिलती थीं अब 15 कर दीं हैं। इस तरह साल में 15 दिन का काम ज्यादा बढ़ गया है और हर सरकारी नौकर को 311 घंटे के करीब साल में ज्यादा काम करना पड़ेगा। इस तजरुबे की बाबत दोनों तरफ से विचार रखे जाते हैं। कुछ कहते हैं कि यह तरीका ठीक है और कुछ कहते हैं कि यह ग़लत तरीका है। मैं यह बताना चाहता हूँ कि हम अभी यह तजरुबा कर रहे हैं और एक साल के बाद देखेंगे कि पहली बात ठीक है या अब का तजरुबा ठीक है। यह तजरुबा सारे हिन्दुस्तान में सब से पहले पंजाब ने किया है। अगर यह तजरुबा फ़ायदेमन्द साबित हुआ

तो जैसा कि और बातों में बाकी States पंजाब की नकल करती हैं; इस direction में भी वह हमारी नकल करेंगी।

**चौधरी लहरी सिंह** : और जो तजरुबा High Court ने किया है उसकी बाबत क्या विचार है?

**चौधरी श्री चन्द** : चौधरी लहरी सिंह जी ने भी कुछ कहा है। बड़ी खुशी की बात है कि पंजाब में अब दो मुख्तलिफ तजरुबे किए जा रहे हैं। यह भी देखा जाएगा कि 9 बजे वाला ठीक है या 10 बजे वाला। अगर High Court वाली बात ठीक होगी तो वही करेंगे और अगर गवर्नमैंट वाली ठीक होगी तो वह मान लेंगे।

**श्री अध्यक्ष** : आपने अपनी speech के लिये points अच्छे २ तलाश किए हुए हैं (हँसी) (The hon. Member has selected good points for his speech. (*laughter*)

चौधरी **श्री चन्द** : साहिबे सदर, हमेशा से एक section की तरफ से यह शिकायत की जाती रही है कि पंजाब में Agrarian Reforms बहुत slow रही है या कम speed पर होती रही हैं। मैं अर्ज़ कर दूं कि सन् 1947 से लेकर आज तक पंजाब की असेम्बली में सब से ज्यादा ज़ोर इस बात पर डाला जाता रहा है कि जहां तक हो सके ज्यादा और तेज़ी से agrarian reforms की जाएं। और आए Session में इस बात पर कोई न कोई कानून बनता रहा है। आप को यह सुनकर खुशी होगी कि जहां तक इन reforms का ताल्लुक है हम एक खास stage पर पहुँच कर इनको खास तरीके से ख़त्म करना चाहते हैं। (*Laughter*) (*Interruptions*)

Mr. Speaker : No interruptions please. (Addressing Chaudhri Lehri Singh) Chaudhri Sahib please dont interrupt.

**चौधरी श्री चन्द** : देखिए जनाब, मैंने अपने साथियों को इस तरह interrupt करते हुए काफी हद तक बर्दाश्त किया है। जब से मैं खड़ा हुआ हूँ मेरे दोस्तों ने किसी न किसी बात पर तनज़न इशारा किया है। मैं जानबूझ कर जवाब नहीं देना चाहता—जवाब दे सकता हूँ, उनसे भी ज्यादा कड़वा दे सकता हूँ।

**श्री अध्यक्ष** : कम से कम अपने हमसाए की ज़रूर तसल्ली कर दें। वह बड़े बेचैन बैठे हैं। (He should at least satisfy his neighbour. He appears to be very much impatient.)

**चौधरी श्री चन्द** : लेकिन जनाब मैं चाहता हूँ कि इस साल ऐसी रवायात कायम की जाएं कि debate का standard कुछ High हो (*Laughter and loud applause from the Opposition*) हमने सन् 1953 में Punjab Security of Land Tenures Act पास किया था। उसमें सब से ज़रूरी दफा यह थी कि जिसके पास 30 standard acres से ऊपर ज़मीन होगी वह surplus करार दे दी जाएगी जो ऐसे मुज़ारों में बांटी जाएगी जिन को छोटे landlords बेदखल करेंगे। इसी तरह Pepsu में एक ऐक्ट पास किया गया जिसका नाम था Pepsu Tenancy and Agricultural

[चौधरी श्री चन्द]

Land Act, 1955, इसमें यह करार दिया गया था कि जिसके पास 30 acres से ऊपर ज़मीन है उस पर मालिक को कुछ compensation देकर वह ज़मीन गवर्नमैंट ले लेगी। अब इस सारे मसले को देखने के लिये खास तौर से staff तैनात किया गया है—Land Commission मुकर्रर किया गया है जो अदादोशुमार इकट्ठे कर रहा है और उम्मीद की जाती है कि चौधरी चान्द राम वग़ैरा को इस तरीके से 4½ लाख एकड़ के करीब ज़मीन मिल जाएगी (*interruptions*) इसमें से कुछ ज़मीन tenants को मिलेगी, कुछ landless labourers को मिलेगी और हरिजनों को मिलेगी। उम्मीद है कि इस साल यह सारा काम पूरा हो जाएगा।

**श्री अध्यक्ष** : आप की यह rehearsal ठीक नहीं। वह चौधरी चांद राम कौन हैं जिनका आपने नाम लिया। (This rehearsal is not in good taste. Who is that Chaudhri Chand Ram whom he has referred to ?)

**Sardar Bhupinder Singh Mann :** On a point of Order, Sir. It is not a parliamentary practice to refer to or mention here the names of persons sitting in the galleries.

**Mr. Speaker :** That is why I have said that Chaudhri Chand Ram is not present in the House though he is known to us.

**चौधरी श्री चन्द** : मैंने तो नहीं देखा कि चांद राम gallery में बैठे हैं। मैंने तो इस चांद राम का ज़िक्र किया है जो हरियाना में हरिजनों का एक बहुत भारी leader है। उन्हें इस बात का बड़ा शौक है। वह हर वक्त यह कोशिश करते हैं कि हरिजनों को ज्यादा से ज्यादा ज़मीन मिले। मैंने तो इस लिये कहा था कि यह बात उन तक पहुँच जाएगी और वह खुश हो जाएंगे (*laughter*) लेकिन आपने चूंकि फरमाया कि वह gallery में बैठे हैं; इस लिये मैं उनकी बाबत कुछ नहीं कहता।

अब मैं consolidation of holdings की बाबत अर्ज़ करता हूँ। यह consolidation पंजाब की 20 तहसीलों में complete हो चुकी है और 40 तहसीलों में यह सिलसिला शुरू है। उम्मीद की जाती है कि इस साल पिछले सालों की निस्बत तीन गुना काम मुकम्मल हो जाएगा। अब से पहले पंजाब की आधे से ज्यादा ज़मीन consolidate हो चुकी है। उम्मीद है कि दूसरी पांच-साला योजना के खत्म होने पर पंजाब में consolidation का सारा काम पूरा हो जाएगा। मेरा ख्याल है कि यह काम पूरा हो जाने पर हर आदमी को यह पता लग जाएगा कि वह कहां है और कितनी ज़मीन उसके पास है। अगर उसमें कुछ ज़मीन बची तो दूसरों को दी जाएगी। Consolidation के दौरान हरिजनों के लिये ज़मीन ली जा सकती है, नहरों और सड़कों के लिये ज़मीन ली जा सकती है, पंचायतों के लिये ली जा सकती है गो High Court में यह फैसला हो चुका है कि consolidation में पंचायतों के लिये ज़मीन नहीं दे सकते (*laughter*) तो इस तरह से consolidation में ज़मीनें लोगों से ली जाती हैं। तो अब यह......

ਸ੍ਰੀ ਸਪੀਕਰ : ਚੌਧਰੀ ਸਾਹਿਬ, ਆਪ ਤਾਂ ਕੁਛੜ ਬੈਠ ਕੇ ਲਗਾ ਰਹੇ ਹੋ । (ਹਾਸਾ) (The hon. Member is criticising the Government while sitting in its lap) (*Laughter*)

**चौधरी श्री चन्द** : जनाबे सदर मैं समझा ही नहीं कि कुछड़ किस को कहते हैं । (हँसी)

तो मैं अर्ज़ कर रहा था कि 2 करोड़ 19 लाख एकड़ कुल ज़मीन में से एक करोड़ सात लाख एकड़ ज़मीन की consolidation हो चुकी है और यह उम्मीद है कि यह काम अगले दो सालों में complete हो जाएगा । (*Interruption*)

साहिबे सदर, चौधरी लहरी सिंह मुझे बोलने नहीं दे रहे । (हँसी)

**Mr. Speaker** : Order please. चौधरी साहिब, अब आप थोड़े से मिनटों में अपनी speech को wind up कर लें और चौधरी लहरी सिंह आप इन्हें interrupt न करें । वह तो अच्छा बोलना चाहते हैं लेकिन आप बोलने नहीं दे रहे । (Order please. Now the hon. Member may wind up his speech in a few minutes. And Chaudhri Lahri Singh is requested not to interrupt the hon. Member who wants to speak well but is being hampered by him from doing so.)

**चौधरी श्री चन्द** : साहिबे सदर, महकमा जंगलात इस साल के अन्दर 12 हज़ार एकड़ ज़मीन में जंगल लगा रहा है । और आप को यह जान कर बहुत खुशी होगी कि पहले जहां आम तौर पर यह होता था कि सड़कों के साथ २, रेलवे लाइनों के साथ २ और नहरों के साथ २ दरख्त नहीं लगाये जाते थे वहां अब इन्तज़ाम किया जा रहा है कि अगले साल में 17 सौ मील लम्बे रास्ते पर, सड़कों के साथ, नहरों और रेलवे लाइनों के साथ वाली जगह पर दरख्त लगाए जायें । जंगलात के महकमा से हमारी सरकार को और सूबे को बहुत फायदा होता है ।

**श्री अध्यक्ष** : आप का time अब पूरा हो चुका है । (The time of the hon. Member is now over.)

**चौधरी श्री चन्द** : मुझे तो यही उम्मीद थी कि आप मुझे ज्यादा time देंगे ।

**श्री अध्यक्ष** : जो कुछ इस Address में लिखा है वही तो आप पढ़ते जा रहे हैं । अब बस करें । (हँसी) (The hon. Member is simply saying what is contained in the Address. Now he should wind up.)

**चौधरी श्री चन्द** : साहिबे सदर बात तो यही है । मुझे तो यही ख्याल था कि जो गवर्नर साहिब ने अपने Address में पढ़ा था वही मैं मैम्बर साहिबान के आगे अर्ज़ कर दूं । (*Loud thumping*.]

साहिबे सदर, एक निहायत ज़रूरी बात और है जो ज़रायत की बाबत है और जो पंजाब में अनाज की पैदावार में तरक्की की है उस की बाबत मैं यहां कुछ अर्ज़ करना चाहता हूँ । हिन्दुस्तान का कोई सूबा तब तक तरक्की नहीं कर सकता जब तक कि उस की अनाज की पैदावार काफी न हो । जिस वक्त हमारे सूबा का partition हुआ था तो उस

[चौधरी श्री चन्द]

वक्त हमारा पंजाब अनाज की पैदावार में self-sufficient भी नहीं था। इसे बाहर से अनाज मंगवाना पड़ता था। लेकिन अब पंजाब में इतना अनाज पैदा होता है कि दूसरी पांच-साला योजना में हम ने इस बारे में जो target रखा हुआ था वह 59.41 लाख ton का था और यह target हम पहले ही पूरा कर चुके हैं और पिछले साल ही हम ने 60.76 लाख ton अनाज पैदा किया। (घंटी की आवाज़)

श्री अध्यक्ष : अब आप का time खत्म हो चुका है। आध घंटा आप को दिया था। (The time of the hon. Member is now over. He was given half an hour.)

चौधरी श्री चन्द : साहिब सदर, मुझे तो उम्मीद थी कि आप मुझे ज्यादा time देंगे।

श्री अध्यक्ष : नहीं, अब आप finishing touches दे लें। (No please. Now he may give finishing touches to his speech.)

चौधरी श्री चन्द : जनाबे सदर, मैं अनाज की पैदावार के बारे में अर्ज़ कर रहा था। पिछले साल अनाज की कीमतें बढ़ गई थीं लेकिन इस साल इस बारे में हमारी गवर्नमैंट ने जो खातरखाह इन्तज़ाम कर लिये हैं उन के बारे में कल आप ने मिनिस्टर साहिब से सुन ही लिया था।

इस के अलावा पिछले साल एक मुसीबत भाखड़ा पर आई थी लेकिन उस को दूर करने के लिये कुछ अच्छे कदम हमारी सरकार ने तेज़ी के साथ उठा लिये हैं, और इस मुसीबत के आ जाने के बावजूद भी भाखड़े की construction का काम 75 फीसदी मुकम्मल हो चुका है और जो खराबी हुई थी वह भी जल्दी ठीक हो जायेगी और इस से जो बिजली पैदा होनी थी वह सितम्बर के महीने तक पैदा होनी शुरू हो जायेगी और उस से कहीं ज्यादा पैदा होने लग जाएगी।

इस के अलावा आबपाशी के साधन हैं जो कि पंजाब के लिये बड़ी अहमियत रखते हैं। आबपाशी पिछले दो सालों में पहले की निस्बत सौ फी सदी बढ़ गई है। इस के बाद यहां सेम का बड़ा भारी मसला बना हुआ है। इस वक्त 31 लाख एकड़ ज़मीन पंजाब में सेमज़दा हो गई हुई है और 42 लाख एकड़ के करीब ऐसी ज़मीन है जिस में water-level 5 फुट से 10 फुट तक बढ़ गया है। यह एक बड़ा भारी ख़तरा हमारी State के लिये बना हुआ है। जहां भाखड़ा हमारे सूबे के लिये एक बड़ी भारी नेमत होगा क्योंकि इस से हमारे सूबे को आबपाशी के लिये पानी मिल रहा है, वहां इस से सेम का एक नया ख़तरा खड़ा हो गया है। लेकिन इस मुसीबत का मुकाबला करने के लिये हमारी सरकार ने 9 करोड़ रुपये की स्कीमें हाथ में ली हैं और जिन पर इस वक्त काम हो रहा है। लेकिन सेम को बिल्कुल ख़त्म करने के लिये अभी 35 करोड़ रुपये के करीब और ख़र्च होगा। इस के लिये Government of India से बातचीत हो रही है और पूरी उम्मीद है कि अगले साल बड़े ज़ोर से काम कर के सेम को ख़त्म कर दिया जायेगा। सेम के ख़त्म हो जाने के बाद पंजाब में अनाज की इतनी ज्यादा पैदावार होने लगेगी कि यह अकेले पंजाब की

जरूरत को ही पूरा नहीं कर सकेगी बल्कि यह दूसरे सूबों को भी अनाज देने वाला हो जाएगा क्योंकि इस में इतनी पैदावार बढ़ने की उम्मीद है।

इस के अलावा गवर्नर साहिब ने अपने address में जो अदादोशुमार बताए हैं उन्हें पढ़ कर सब को बड़ी भारी खुशी होती है। शायद यह सूबा दूसरे सूबों के लिये काबले रश्क बन जाएगा कि पंजाब ही एक ऐसा सूबा है जो हमेशा दूसरे सूबों की मदद करता है।

जब पंजाब का partition हुआ और यहां लोग शरणार्थी बन कर आए थे तो हम ने Central Government से बार बार दरखास्त की कि वह सारे देश वासियों पर एक ऐसा tax लगाये कि जिस की आमदनी से शरणार्थियों के नुकसान को पूरा किया जा सके। लेकिन Government of India ने हमारी इस दरखास्त को उस वक्त मंजूर नहीं किया था। इस बात के बावजूद अब हमें खुशी है कि हमें वह मदद नहीं मिली थी जिस की वजह से पंजाब का हर आदमी आज अपना सर ऊँचा कर के चल सकता है कि हम ने अपनी देश की आज़ादी के लिये की हुई कुरबानियों के लिये कोई मुआवज़ा नहीं लिया और अब सारे हिन्दुस्तान में केवल यही province है जो हर लिहाज़ से बाकी तमाम सूबों से आगे है। यहां अब पहले की निसबत industries बहुत ज्यादा हो गई हैं। पहले तो चौधरी लहरी सिंह ने सिर्फ sugar मिलें ही लगाई थीं। लेकिन अब तो यहां sugar mills के अलावा, एक cycle factory लग गई है और तरह २ की industries चालू हो गई हैं जिन की वजह से पंजाब अब बड़ा खुशहाल हो गया है। अब यह पहले का पंजाब नहीं रहा। पंजाबी बड़े बाहिम्मत लोग हैं और पंजाब के ऐसा बन जाने पर दूसरे सूबों के लोग इस पर रश्क करते हैं।

**ਸਰਦਾਰ ਰਾਮਦਿਆਲ ਸਿੰਘ** (ਲੁਧਿਆਨਾ, ਦਖ਼ਣ) : ਸਪੀਕਰ ਸਾਹਿਬ, ਜਿਹੜਾ Address ਇਥੇ ਗਵਰਨਰ ਸਾਹਿਬ ਨੇ ਪੇਸ਼ ਕੀਤਾ ਸੀ ਔਰ ਉਸ ਦੇ ਬਾਰੇ ਵਿਚ ਜੋ ਮੋਸ਼ਨ ਚੌਧਰੀ ਸਿਰੀ ਚੰਦ ਜੀ ਨੇ ਅੱਜ ਹਾਊਸ ਦੇ ਸਾਹਮਣੇ ਰਖੀ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਗਵਰਨਰ ਸਾਹਿਬ ਨੂੰ ਇਸ ਗੱਲ ਤੇ ਮੁਬਾਰਕਬਾਦ ਦਿੰਦਾ ਹਾਂ ਜਿਹੜਾ ਕਿ ਉਨ੍ਹਾਂ ਨੇ ਪੰਜਾਬੀ ਨੂੰ ਪੰਜਾਬ ਦੀ ਜ਼ਬਾਨ ਸਮਝਦਿਆਂ ਹੋਇਆਂ regional language ਨੂੰ importance ਦਿੱਤੀ ਹੈ ਅਤੇ ਉਸ ਨੂੰ ਸਿਖਣ ਦੀ ਕੋਸ਼ਿਸ਼ ਕੀਤੀ ਹੈ ਅਤੇ ਆਪਣਾ Address ਇਥੇ ਹਾਊਸ ਵਿਚ ਪੰਜਾਬੀ ਜ਼ਬਾਨ ਵਿਚ ਪੇਸ਼ ਕੀਤਾ ਹੈ ਔਰ ਮੈਂ ਤਵਕੋ ਰਖਦਾ ਹਾਂ ਇਸ ਮਨਿਸਟਰੀ ਤੋਂ ਅਤੇ ਵਜ਼ੀਰ ਸਾਹਿਬਾਨ ਤੋਂ ਕਿ ਜੋ Governor ਸਾਹਿਬ ਨੇ example set ਕੀਤੀ ਹੈ ਉਸ ਨੂੰ follow ਕਰਨਗੇ ਖਾਸ ਤੌਰ ਤੇ ਪੰਜਾਬੀ region ਦੇ ਵਜ਼ੀਰ ਸਾਹਿਬਾਨ ਤੋਂ। (*Interruptions*)

ਮੈਂ ਇਕ ਅਰਜ਼ ਸਪੀਕਰ ਸਾਹਿਬ ਕਰਨਾ ਚਾਹੁੰਦਾ ਹਾਂ ਕਿ ਜਦੋਂ ਕਦੇ ਗਨੀ ਸਾਹਿਬ ਨੇ ਬੋਲਣਾ ਹੋਵੇ ਤਾਂ ਮੈਂ ਕਦੀ ਇਸ ਤਰ੍ਹਾਂ interrupt ਨਹੀਂ ਕੀਤਾ ਇਸ ਲਈ ਜੋ ਮੈਂ ਚਾਰ ਗੱਲਾਂ ਕਹਿਣੀਆਂ ਹਨ ਉਸ ਬਾਰੇ ਮੇਰੀ ਇਲਤਜਾ ਹੈ ਕਿ ਜੇਕਰ ਆਪ ਇਨ੍ਹਾਂ ਨੂੰ ਚੁਪ ਕਰਵਾ ਸਕੋ ਤਾਂ ਆਪ ਦੀ ਬੜੀ ਕ੍ਰਿਪਾ ਹੋਵੇਗੀ ਤਾਂ ਜੋ ਇਸ ਤਰ੍ਹਾਂ ਮੈਨੂੰ disturb ਨਾ ਕਰਨ।

[ਸਰਦਾਰ ਰਾਮਦਿਆਲ ਸਿੰਘ]

Particularly Punjabi Region ਦੇ ਮਨਿਸਟਰ ਸਾਹਿਬਾਨ ਅਗੇ ਇਹ ਬੇਨਤੀ ਹੈ ਕਿ Governor ਸਾਹਿਬ ਵਲੋਂ set ਕੀਤੀ example ਨੂੰ follow ਕਰਨ ਅਤੇ ਜਦੋਂ ਵੀ ਉਹ ਹਾਊਸ ਨੂੰ address ਕਰਨ ਪੰਜਾਬੀ ਵਿਚ ਹੀ ਕਰਨ ।

चौधरी लहरी सिंह : On a point of order, Sir क्या कोई Hon. Member मनिस्टरों में distinction कर सकते हैं। हाऊस दोनों regions का मुश्तरका है और इस में किसी एक region की ज़बान बोलने के लिये किसी खास रीजन के वज़ीर साहिबान को कहने की इजाज़त नहीं होनी चाहिये ।

**ਸਰਦਾਰ ਰਾਮਦਿਆਲ ਸਿੰਘ** : ਸਪੀਕਰ ਸਾਹਿਬ ਜਿਥੋਂ ਤਕ ਇਸ ਗਲ ਦਾ ਤਅਲੱਕ ਹੈ ਮੈਂ ਕਹਾਂਗਾ ਕਿ ਜਿਸ ਜਿਸ level ਤੇ ਹਿੰਦੀ ਪੰਜਾਬੀ ਜ਼ਬਾਨ ਨੂੰ ਸਰਕਾਰੀ ਤੌਰ ਤੇ ਵਰਤਿਆ ਜਾਣਾ ਹੈ ਉਹ ਉਸੇ ਤਰ੍ਹਾਂ ਲਾਗੂ ਕੀਤੀ ਜਾਵੇ ਅਤੇ ਅਮਲ ਵਿਚ ਲਿਆਂਦੇ ਜਾਣ ਲਈ ਮੇਰੀ ਬੇਨਤੀ ਹੈ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਐਡਰੈਸ ਵਿਚ ਗੌਰਮੈਂਟ ਦੇ ਕਾਰਨਾਮਿਆਂ ਦਾ ਜ਼ਿਕਰ ਕਰਨ ਦੀ ਕੋਸ਼ਿਸ਼ ਕੀਤੀ ਹੈ । ਸਰਕਾਰ ਨੇ ਪੰਜਾਬ ਦੇ common man ਨੂੰ ਉਚਿਆਂ ਕਰਨ ਲਈ ਅਤੇ ਇਸ ਦੇ standard of living ਨੂੰ raise ਕਰਨ ਲਈ ਜੋ ਯਤਨ ਕੀਤੇ ਹਨ ਉਸ ਦਾ ਇਸ ਐਡਰੈਸ ਵਿਚ sincere ਤੌਰ ਤੇ ਅਤੇ ਨਿਹਾਇਤ ਸਾਦਾ ਲਫ਼ਜ਼ਾਂ ਵਿਚ ਇਕ ਸੰਜੀਦਾ ਮਜਮੂਆ ਪੇਸ਼ ਕੀਤਾ ਹੈ । ਮੈਂ ਥੋੜ੍ਹੇ ਜਿਹੇ ਕੰਮਾਂ ਦਾ ਜ਼ਿਕਰ ਕਰਾਂਗਾ ਜਿਨ੍ਹਾਂ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਹੈ। ਉਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਸ ਸਰਕਾਰ ਨੇ ਕੀ ਕਾਰਨਾਮੇ ਕੀਤੇ ਹਨ । ਮੈਂ ਇਸ ਸਿਲਸਿਲੇ ਵਿਚ ਕੁਝ ਮਿਸਾਲਾਂ ਪੇਸ਼ ਕਰਾਂਗਾ ।

ਪਹਿਲੀ ਗੱਲ Co-operative Societies ਬਾਰੇ ਹੈ । Co-operative Department ਨੇ ਕੁਆਪ੍ਰੇਟਿਵ ਸੁਸਾਇਟੀਆਂ ਬਣਾ ਕੇ ਦਿਹਾਤੀ ਜਨਤਾ ਦਾ ਅਤੇ ਪਛੜੀਆਂ ਸ਼੍ਰੇਣੀਆਂ ਦਾ ਭਲਾ ਕੀਤਾ ਹੈ । ਇਨ੍ਹਾਂ ਸ਼੍ਰੇਣੀਆਂ ਦਾ ਭਲਾ ਨਿਸਚਤ ਹੀ Co-operative Societies ਰਾਹੀਂ ਹੋ ਸਕਦਾ ਹੈ । ਪਿਛਲੇ ਸਾਲ ਦੇ ਜੋ ਅੰਕੜੇ ਕੁਆਪ੍ਰੇਟਿਵ ਸੁਸਾਇਟੀਆਂ ਦੇ ਹਨ ਉਨ੍ਹਾਂ ਤੋਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਕੁਆਪ੍ਰੇਟਿਵ ਸੁਸਾਇਟੀਆਂ ਦਾ ਜਾਲ ਵਿਛਿਆ ਹੋਇਆ ਹੈ ਅਤੇ 50 per cent population ਨੂੰ cover ਕਰ ਦਿਤਾ ਗਿਆ ਹੈ । ਇਨ੍ਹਾਂ ਤੋਂ ਇਲਾਵਾ ਹੋਰ ਵੀ ਕੁਆਪ੍ਰੇਟਿਵ ਸੁਸਾਇਟੀਆਂ ਹਨ ਜਿਨ੍ਹਾਂ ਦਾ number ਅਲਹਿਦਾ ਹੈ । ਇਸ ਦੇ ਨਾਲ ਕਿਸਾਨ ਦਾ ਉਧਾਰ ਕੀਤਾ ਜਾ ਰਿਹਾ ਹੈ।

Service Co-operatives ਬਣਾ ਕੇ production ਨੂੰ ਵਧਾਣ ਦਾ ਉਪਰਾਲਾ ਕੀਤਾ ਗਿਆ ਹੈ । Production ਨੂੰ ਵਧਾਉਣ ਲਈ loans ਦਿਤੇ ਗਏ ਹਨ ਅਤੇ ਇਨ੍ਹਾਂ ਸਰਵਿਸ ਕੁਆਪ੍ਰੇਟਿਵਾਂ ਰਾਹੀਂ consumer goods ਨੂੰ ਕਿਸਾਨਾਂ ਤਕ ਪਹੁੰਚਾਇਆ ਹੈ ਅਤੇ Agriculture produce ਨੂੰ market ਕਰਨ ਲਈ ਇੰਤਜ਼ਾਮ ਕੀਤੇ ਗਏ

ਹਨ । ਇਸ ਦੇ ਨਾਲ ਹੀ seeds ਅਤੇ manure ਮੁਹੱਯਾ ਕਰਕੇ Service Co-operatives ਨੇ ਸ਼ਾਨਦਾਰ ਕੰਮ ਕੀਤਾ ਹੈ । ਗਵਰਨਰ ਸਾਹਿਬ ਨੇ ਜਿਵੇਂ ਕਿ ਐਡਰੈਸ ਵਿਚ ਦਸਿਆ ਹੈ ਕਿ ਤਿੰਨ ਹਜ਼ਾਰ ਅਜਿਹੀਆਂ co-operatives ਹਨ ਅਤੇ ਇਨ੍ਹਾਂ ਨੂੰ ਚਾਰ ਹਜ਼ਾਰ ਹੋਰ ਨਾਲ ਵਾਧਾ ਕਰ ਦਿਤਾ ਜਾਵੇਗਾ । ਇਨ੍ਹਾਂ ਦੀ ਰਾਹੀਂ ਦਿਹਾਤੀ ਜਨਤਾ ਦਾ ਸੁਧਾਰ ਕੀਤਾ ਹੈ । ਇਹ ਕੁਆਪ੍ਰੇਟਿਵ ਸੁਸਾਇਟੀਆਂ ਬਣਾ ਕੇ ਸਰਕਾਰ ਨੂੰ ਭਾਰੀ ਖਰਚ ਕਰਨਾ ਪਿਆ ਹੈ । ਇਸ ਦਾ ਲਾਭ ਨਾ ਕੇਵਲ ਕਿਸੇ ਇਕ ਜਾਤੀ ਨੂੰ ਹੋਇਆ ਹੈ ਸਗੋਂ ਇਨ੍ਹਾਂ ਸੁਸਾਇਟੀਆਂ ਦਾ ਹਰੀਜਨਾਂ ਅਤੇ ਪਛੜੀਆਂ ਜਾਤੀਆਂ ਨੂੰ ਬਹੁਤ ਲਾਭ ਹੋਇਆ ਹੈ । Service Societies ਵਿਚ produce ਵਧਾਉਣ ਲਈ loans ਦਿਤੇ ਜਾਂਦੇ ਹਨ । ਅਤੇ ਆਮ ਤੌਰ ਤੇ security ਅਤੇ surety ਲਈ ਜਾਂਦੀ ਹੈ ਪਰ ਹਰੀਜਨ ਸਜਨਾਂ ਨੂੰ agricultural purposes ਵਾਸਤੇ advances ਕੀਤੇ ਗਏ ਹਨ ਅਤੇ ਉਨ੍ਹਾਂ ਪਾਸੋਂ ਕੋਈ surety ਨਹੀਂ ਲਈ ਗਈ । ਹਰੀਜਨਾਂ ਅਤੇ ਪਛੜੀਆਂ ਜਾਤੀਆਂ ਨੂੰ ਖਾਸ ਰਿਆਇਤ ਕਰਕੇ ਸਰਕਾਰ ਨੇ ਇਕ ਸ਼ਲਾਘਾ ਯੋਗ ਕੰਮ ਕੀਤਾ ਹੈ ।

ਪੰਜਾਬ ਦੇ ਅੰਦਰ, ਆਪ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ exclusively Harijan Societies 619 establish ਕੀਤੀਆਂ ਗਈਆਂ ਅਤੇ ਪਿਛਲੇ ਸਾਲ 18 ਲਖ ਰੁਪਏ ਇਨ੍ਹਾਂ ਸੁਸਾਇਟੀਆਂ ਨੂੰ advance ਕੀਤੇ ਗਏ । ਜਿਥੇ Co-operative Societies ਇਸ ਕਿਸਮ ਦਾ ਕੰਮ ਕਰਦੀਆਂ ਹੋਣ ਅਤੇ ਸਰਕਾਰ ਇਨ੍ਹਾਂ ਕੁਆਪ੍ਰੇਟਿਵ ਸੁਸਾਇਟੀਆਂ ਵਲ ਇਸ ਤਰ੍ਹਾਂ ਤਵਜੋ ਦਿੰਦੀ ਹੋਵੇ ਤਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਸਰਕਾਰ ਨੇ ਇਸ ਪਾਸੇ ਖਿਆਲ ਨਹੀਂ ਕੀਤਾ । ਇਨ੍ਹਾਂ ਨੇ ਜੋ ਸੇਵਾ ਇਨ੍ਹਾਂ ਸੁਸਾਇਟੀਆਂ ਰਾਹੀਂ ਪਛੜੀਆਂ ਜਾਤੀਆਂ ਅਤੇ ruralites ਦੀ ਕੀਤੀ ਹੈ ਅਤੇ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਹੈ ; ਸਰਕਾਰ ਦਾਦ ਲੈਣ ਦੀ ਹਕਦਾਰ ਹੈ ।

Agricultural produce ਬਾਰੇ ਚੌਧਰੀ ਸਾਹਿਬ ਨੇ ਜ਼ਿਕਰ ਕੀਤਾ ਹੈ ਅਤੇ ਅਸੀਂ ਉਹ target exceed ਕਰ ਚੁਕੇ ਹਾਂ ਜੋ ਇਸ ਪੰਜ ਸਾਲਾ ਪਲਾਨ ਲਈ ਕੀਤੇ ਗਏ ਸਨ । ਮੈਂ ਇਹ ਬੇਨਤੀ ਕਰਾਂਗਾ ਕਿ agricultural produce ਦੀ ਹੀ ਕਲੀ ਗਲ ਨਹੀਂ । ਅਸੀਂ seed farms ਦਾ fixed target ਵੀ exceed ਕੀਤਾ ਹੈ । 228 ਦੀ ਥਾਂ 250 seed farms ਕਾਇਮ ਹੋ ਚੁਕੇ ਹਨ । ਇਸ ਦੇ ਨਾਲ ਹੀ agricultural produce ਬਾਰੇ ਜੋ ਇਨਾਮ Government of India ਨੇ ਰਖੇ ਸਨ ਉਹ ਬੜੇ ਮਾਣ ਦੀ ਗਲ ਹੈ ਕਿ ਪੰਜਾਬ ਦੇ ਕਿਸਾਨ ਨੇ ਇਨਾਮ ਜਿਤੇ ਹਨ । ਇਕ ਲਖ 50 ਹਜ਼ਾਰ ਦੇ ਇਨਾਮ ਪੰਜਾਬੀ ਕਿਸਾਨ ਨੇ ਜਿਤੇ ਹਨ ਆਪਣੀ ਉਪਜ ਵਧਾ ਕੇ । ਇਸ agricultural produce ਨੂੰ ਜ਼ਿਆਦਾ ਕਰਨ ਵਾਸਤੇ ਸਰਕਾਰ ਨੇ Block Development ਰਾਹੀਂ ਪਰਚਾਰ ਕੀਤਾ ਹੈ ਅਤੇ ਇਸ ਦੇ ਨਾਲ ਹੀ scientific methods ਨੂੰ adopt ਕਰਨ ਦਾ ਪਰਚਾਰ ਇਨ੍ਹਾਂ Development Block ਰਾਹੀਂ ਕੀਤਾ ਗਿਆ ਹੈ । ਇਸ ਦੇ ਨਾਲ ਹੀ ਚੰਗੇ seeds, ਖਾਦ ਅਤੇ ਫ਼ਸਲੀ ਬੀਮਾਰੀਆਂ ਦੇ ਇਲਾਜ ਬਾਰੇ ਪਰਚਾਰ ਕਰਕੇ ਸਰਕਾਰ ਨੇ agricultural produce ਵਧਾਈ ਹੈ ਅਤੇ ਸਾਰਿਆਂ ਸੂਬਿਆਂ ਤੋਂ ਅਗੇ ਲੰਘ ਗਏ ਹਾਂ । ਆਪਣੇ ਸੂਬੇ ਦੀਆਂ ਲੋੜਾਂ ਨੂੰ ਪੂਰਾ ਕਰਨ ਤੋਂ ਛੁਟ ਬਾਹਰਲੀ ਖੁਰਾਕ ਦੀ ਮੰਗ ਨੂੰ ਸਾਡਾ ਸੂਬਾ ਪੂਰਾ ਕਰ ਰਿਹਾ ਹੈ ।

[ ਸਰਦਾਰ ਰਾਮਦਿਆਲ ਸਿੰਘ ]

ਇਸ ਦੇ ਨਾਲ ਹੀ ਇਕ ਹੋਰ ਗਲ ਵੀ ਹੈ। ਕਿ ਪੰਜਾਬ agriculture produce ਵਿਚ advance ਕਰ ਰਿਹਾ ਹੈ ਅਤੇ Ford Foundation Scheme ਦੀ practising ਪ੍ਰੋਗਰਾਮ ਜੋ ਬਣਿਆ ਹੈ ਜਿਸ ਦੇ ਤਹੱਤ ਸਤ ਜ਼ਿਲ੍ਹਿਆਂ ਵਿਚ ਤਜਰਬਾ ਕੀਤਾ ਜਾਣਾ ਹੈ ਉਸ ਵਿਚ ਲੁਧਿਆਣੇ ਦਾ ਜ਼ਿਲ੍ਹਾ ਮੁਕੱਰਰ ਕਰਵਾ ਲਿਆ ਗਿਆ ਹੈ ਇਹ ਇਕ ਬੜੀ ਭਾਰੀ ਸਫਲਤਾ ਹੈ ਜੋ ਪੰਜਾਬ ਸਰਕਾਰ ਨੂੰ ਹੋਈ ਹੈ। ਇਸ ਪ੍ਰੋਗਰਾਮ ਅਨੁਸਾਰ 5 ਸਾਲਾਂ ਦੇ ਅੰਦਰ 26 ਕਰੋੜ ਰੁਪਿਆ ਲੁਧਿਆਣੇ ਜ਼ਿਲ੍ਹੇ ਤੇ ਖਰਚ ਕੀਤਾ ਜਾਵੇਗਾ ਅਤੇ agriculture produce ਨੂੰ ਤਰੱਕੀ ਦੇਣ ਵਾਸਤੇ ਤਜਰਬੇ ਕੀਤੇ ਜਾਣਗੇ। ਇਸ ਅਨੁਸਾਰ ਸਾਰੇ ਪਿੰਡਾਂ ਦੇ nook and corner ਨੂੰ link ਕੀਤਾ ਜਾਵੇਗਾ। ਇਸ ਪ੍ਰੋਗਰਾਮ ਦਾ aim ਇਹ ਹੈ ਕਿ agricultural produce ਅਜ ਨਾਲੋਂ ਚਾਰ ਗੁਣਾ ਜ਼ਿਆਦਾ ਕਰ ਦਿਤੀ ਜਾਵੇਗੀ। ਇਹ ਇਕ incentive ਹੋਵੇਗਾ। ਬਾਕੀ ਦੇ ਜ਼ਿਲ੍ਹਿਆਂ ਨੂੰ follow ਕਰਨ ਵਾਸਤੇ। ਇਸ ਸਰਕਾਰ ਨੇ Government of India ਦੀ ਰਾਹੀਂ Package Programme ਆਪਣੇ ਇਕ ਜ਼ਿਲ੍ਹੇ ਲਈ ਮਨਜ਼ੂਰ ਕਰਵਾਇਆ ਹੈ, ਇਹ ਵਧਾਈ ਦੀ ਪਾਤਰ ਹੈ।

ਸਪੀਕਰ ਸਾਹਿਬ law and order ਦਾ ਜ਼ਿਕਰ ਕੀਤਾ ਗਿਆ ਹੈ। ਚੌਧਰੀ ਸਾਹਿਬ ਨੇ law and order ਬਾਰੇ ਦਸਿਆ ਹੈ। ਜਿਥੋਂ ਤਕ law and order ਦਾ ਤਾਲੁਕ ਹੈ ਮੈਂ ਸਮਝਦਾ ਹਾਂ ਕਿ individual crimes undesirable ਹਨ ਅਤੇ ਮੁਕਣੇ ਚਾਹੀਦੇ ਹਨ। ਇਨ੍ਹਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। accidents ਅਗੇ ਨਾਲੋਂ ਘਟੇ ਹਨ ਅਤੇ ਘਟਦੇ ਜਾ ਰਹੇ ਹਨ। ਪਰ ਅਸਲ ਚੀਜ਼ law and order ਦੇ ਬਾਰੇ ਵਿਚ ਇਹ ਨਹੀਂ। Law and order ਵਿਚ ਜੋ disorder ਪੈਦਾ ਹੁੰਦਾ ਹੈ ਉਹ agitations ਦੇ ਕਾਰਨ ਹੁੰਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ agitations purposeless ਹੁੰਦੀਆਂ ਹਨ ਇਨ੍ਹਾਂ ਪਿਛੇ purpose ਵੀ ਹੁੰਦਾ ਹੈ।

ਮੈਂ ਅਰਜ਼ ਕਰਾਂ agitations, ਹਉਮੈ ਵਿਚ ਆ ਕੇ, ਲੋਕਾਂ ਨੂੰ ਗੁਮਰਾਹ ਕਰਨ ਵਾਸਤੇ ਕੀਤੇ ਗਏ ਜਿਨ੍ਹਾਂ ਤੇ ਬਾਕਾਇਦਾ control ਕੀਤਾ ਗਿਆ। ਇਸ ਗੱਲ ਦੀ ਮੈਂ ਚੀਫ Minister ਸਾਹਿਬ ਨੂੰ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਹੌਸਲੇ ਔਰ ਤਹਾਮੁਲ ਦੇ ਨਾਲ Agitations ਤੇ control ਕੀਤਾ। ਪਿਛਲੇ ਸਾਲ ਏਥੇ Betterment Levy ਦੀ ਇਕ agitation ਚਲਾਈ ਗਈ ਜਿਸ ਤੇ ਕਾਬੂ ਪਾ ਕੇ ਇਹ ਇਸ ਸਰਕਾਰ ਦਾ ਹੀ ਕੰਮ ਸੀ ਕਿ ਉਨ੍ਹਾਂ ਹੀ ਸੱਜਣਾਂ ਨੂੰ ਜਿਹੜੇ ਇਸ ਤਹਿਰੀਕ ਦੇ ਬਾਨੀ ਸਨ, ਨੂੰ ਬੁਲਾਕੇ ਇਕ ਕਮੇਟੀ ਬਣਾਈ ਅਤੇ ਕਿਹਾ ਕਿ ਤੁਸੀਂ Betterment Levy ਬਾਰੇ ਆਪਣੇ ਸੁਝਾਵ ਦਿਉ। ਭਾਵੇਂ ਇਹ ਜੁਦਾ ਗੱਲ ਹੈ ਕਿ ਉਹ ਕਮੇਟੀ ਇਕ ਸਾਲ ਹੋ ਚੁਕਾ ਹੈ ਆਪਣੇ ਸੁਝਾਵ ਅਜੇ ਤਕ ਕੋਈ ਨਹੀਂ ਦੇ ਸਕੀ ਜਿਸ ਨਾਲ Betterment Levy ਘਟ ਹੋਵੇ। ਇਨ੍ਹਾਂ ਬਾਰੇ ਮੈਂ ਚੀਫ ਮਨਿਸਟਰ ਸਾਹਿਬ ਨੂੰ ਜ਼ਰੂਰ ਅਰਜ਼ ਕਰਾਂਗਾ ਕਿ ਇਨ੍ਹਾਂ ਦੀਆਂ ਮੀਟਿੰਗਜ਼ ਨਹੀਂ ਹੋਈਆਂ, ਇਹ ਜ਼ਰੂਰ ਹੋਣੀਆਂ ਚਾਹੀਦੀਆਂ ਹਨ। ਇਹ ਗੌਰ ਕਰਕੇ ਕੋਈ ਆਪਣੇ suggestions ਦੇਣ ਤਾਕਿ ਉਨ੍ਹਾਂ ਨੂੰ ਸਰਕਾਰ ਛੇਤੀ ਤੋਂ ਛੇਤੀ implement ਕਰੇ। ਇਸ ਗੱਲ ਦੀ ਮੈਂ ਚੀਫ ਮਿਨਿਸਟਰ ਸਾਹਿਬ ਨੂੰ ਦਾਦ ਦਿੰਦਾ ਹਾਂ ਕਿ ਜਿਤਨਾ ਕਿਸਾਨ ਦੇ ਲਈ ਚੀਫ਼ ਮਿਨਿਸਟਰ ਸਾਹਿਬ ਨੂੰ ਦਰਦ ਹੈ ਉਤਨਾ ਹੋਰ ਕਿਸੇ ਨੂੰ

ਨਹੀਂ । Agitation ਬੰਦ ਕਰਵਾ ਕੇ ਫੇਰ ਇਹ ਸੋਚਣਾ ਕਿ Betterment Levy ਕਿਸੇ ਤਰ੍ਹਾਂ ਘਟ ਜਾਏ ਮੈਂ ਸਮਝਦਾ ਹਾਂ ਕਿ ਇਹ ਕਰਵਾ ਕੇ ਸਰਕਾਰ ਨੇ ਇਕ ਬੜਾ ਭਾਰੀ ਕੰਮ ਕੀਤਾ ਹੈ ।

ਇਕ ਗੱਲ ਮੈਂ free education ਬਾਰੇ ਵੀ ਕਰਨੀ ਚਾਹੁੰਦਾ ਹਾਂ । ਇਹ ਕੋਈ ਮਾਮੂਲੀ ਗੱਲ ਨਹੀਂ । ਇਹ ਹੌਸਲੇ ਵਾਲਾ ਇਕ ਬੜਾ ਭਾਰੀ bold step ਹੈ ਕਿ ਸਾਰੇ ਸੂਬੇ ਦੇ Government Schools ਵਿੱਚ ਪਿਛਲੇ ਸਾਲ ਛੇਵੀਂ ਜਮਾਤ ਤਕ free education ਕੀਤੀ ਗਈ ਸੀ ਅਤੇ ਇਸ ਸਾਲ ਸੱਤਵੀਂ ਤਕ ਕਰ ਦਿੱਤੀ ਗਈ ਹੈ । ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿੱਚ ਜਿਹੜੇ ਕਿ flood-effected areas ਹਨ ਦਸਵੀਂ ਤੱਕ free education ਕੀਤੀ ਗਈ ਹੈ । ਜਿਹੜੀ Government of India ਦੀ policy ਹੈ ਜੇ ਕਿਸੇ ਸੂਬੇ ਨੇ ਵਧ ਕੇ ਦਲੇਰੀ ਨਾਲ ਕਦਮ ਉਠਾਇਆ ਹੈ ਤਾਂ ਮੈਂ ਉਸ ਦੀ ਦਾਦ ਦਿੰਦਾ ਹਾਂ ਚੀਫ ਮਿਨਿਸਟਰ ਸਾਹਿਬ ਨੂੰ । ਜਿਥੇ ਮੈਂ ਇਹ ਕਹਿੰਦਾ ਹਾਂ ਉਥੇ ਮੈਂ ਇਸ ਗੱਲ ਤੇ ਵੀ ਜ਼ੋਰ ਦਿੰਦਾ ਹਾਂ ਕਿ ਸਾਡੇ ਮੁਲਕ ਨੂੰ ਗਰੀਬ ਤਬਕੇ ਵਾਸਤੇ free education ਦੇਣ ਦੀ ਜ਼ਰੂਰਤ ਹੈ ਪਰ ਕੁਝ ਤਬਕਾ ਐਸਾ ਵੀ ਹੈ ਜਿਹੜਾ ਕਿ ਆਪਣੇ ਬੱਚਿਆਂ ਲਈ ਤਾਲੀਮ ਦਾ ਬੋਝ ਬਰਦਾਸ਼ਤ ਕਰ ਸਕਦਾ ਹੈ । ਮੈਂ ਸਮਝਦਾ ਹਾਂ ਉਨ੍ਹਾਂ ਤੇ ਫੀਸ ਲੈਣ ਦਾ ਕੋਈ ਹਰਜ ਨਹੀਂ ਹੈ । ਇਨ੍ਹਾਂ ਤੋਂ ਫੀਸ charge ਕਰਕੇ ਅਤੇ ਗਰੀਬ ਤਬਕੇ ਦੀ ਜੇ ਦਸਵੀਂ ਤਕ ਵੀ free education ਕਰ ਦਿੱਤੀ ਜਾਵੇ ਤਾਂ ਮੈਂ ਸਮਝਦਾ ਹਾਂ ਇਸ ਦਾ ਕੋਈ ਹਰਜ ਨਹੀਂ ।

Technical education ਬਾਰੇ ਮੈਂ ਅਰਜ਼ ਕਰਾਂਗਾ ਕਿ ਪਿਛਲੇ plan period ਦੇ ਆਖੀਰ ਤੇ ਜਿਤਨੇ engineers, overseers ਜਾਂ degree students ਦਾਖਲ ਕੀਤੇ ਗਏ ਸਨ ਆਉਂਦੀ plan ਵਿੱਚ ਉਨ੍ਹਾਂ ਤੋਂ ਚਾਰ ਗੁਣਾ students ਨੂੰ ਦਾਖਲ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ । ਏਸ ਤਰ੍ਹਾਂ engineering ਦੇ students ਦੇ ਦਾਖਲੇ ਬਾਰੇ ਵਿਚਾਰ ਹੈ । ਸਾਡੇ ਮੁਲਕ ਦੀ ਦੌਲਤ ਬਹੁਤਾ ਕਰਕੇ engineers ਹੀ ਹਨ ਜਿਨ੍ਹਾਂ ਨੇ ਇਸ ਮੁਲਕ ਦੀ ਉਸਾਰੀ ਕਰਨੀ ਹੈ ਅਤੇ ਜਿਨ੍ਹਾਂ ਦੀ ਮਦਦ ਨਾਲ ਸਾਡੇ ਮੁਲਕ ਦੀ industry ਨੇ ਚਲਣਾ ਹੈ । ਆਪ ਨੇ ਪਿਛਲੇ ਦਿਨਾਂ ਦੇ ਰੂਸ ਦੇ ਪ੍ਰਧਾਨ ਮੰਤਰੀ ਦੇ ਇਸ ਬਾਰੇ ਬਿਆਨਾਤ ਪੜ੍ਹੇ ਹੋਣਗੇ ਜਿਨ੍ਹਾਂ ਨੇ ਇਹ ਕਿਹਾ ਕਿ ਜੇ ਸਾਡੇ ਮੁਲਕ ਦੀ ਤਰੱਕੀ ਸਹੀ ਤੌਰ ਤੇ ਹੋ ਸਕਦੀ ਹੈ ਤਾਂ ਉਹ ਹੈ industry ਦੀ development ਜਿਸ ਦੀ ਤਰੱਕੀ ਨਾਲ ਕਿ ਸਾਡੇ ਲੋਕਾਂ ਦਾ living standard ਉੱਚਾ ਹੋਣਾ ਹੈ । ਜਿਸ ਨਾਲ ਕਿ ਲੋਕਾਂ ਦੀ ਗਰੀਬੀ ਦੂਰ ਹੋਣੀ ਹੈ ਅਤੇ ਜਿਸ ਨਾਲ ਇਸ ਸੂਬੇ ਵਿਚ ਖੁਸ਼ਹਾਲੀ ਆਉਣੀ ਹੈ । Education ਬਾਰੇ ਇਕ ਛੋਟਾ ਜਿਹਾ ਵਿਚਾਰ ਮੇਰਾ ਇਹ ਵੀ ਹੈ ਕਿ ਜਿਹੜੇ Local Bodies ਦੇ schools provincialise ਕੀਤੇ ਗਏ ਹਨ ਉਨ੍ਹਾਂ ਬਾਰੇ ਮੇਰਾ ਵਿਚਾਰ ਇਹ ਹੈ ਕਿ ਜਿਨ੍ਹਾਂ schools ਨੂੰ ਇਮਦਾਦ ਦੇਣੀ ਜ਼ਰੂਰੀ ਸੀ ਉਨ੍ਹਾਂ ਨੂੰ ਹੀ ਦਿੱਤੀ ਜਾਂਦੀ ਕਿਉਂਕਿ ਕੁਝ District Boards ਜਾਂ Municipal Committees ਐਸੀਆਂ ਹਨ ਜਿਹੜੀਆਂ ਬੜੀ ਚੰਗੀ ਮਾਲੀ ਹਾਲਤ ਵਿੱਚ ਹਨ । ਉਹ ਆਪਣਾ ਸਕੂਲ ਆਪ ਚਲਾ ਕੇ ਹੋਰਾਂ ਨੂੰ ਵੀ ਮਾਲੀ ਇਮਦਾਦ ਦੇ ਸਕਦੀਆਂ ਹਨ । ਮੈਂ ਕਹਿੰਦਾ ਹਾਂ ਕਿ ਜੋ District Boards ਜਾਂ ਲੋਕਲ bodies ਦੇ schools ਮੰਦੀ ਹਾਲਤ ਵਿਚ ਹਨ ਉਨ੍ਹਾਂ ਨੂੰ ਭਾਵੇਂ provincialisation scheme

[ਸਰਦਾਰ ਰਾਮਦਿਆਲ ਸਿੰਘ]
ਵਿੱਚ ਰੱਖਿਆ ਜਾਵੇ ਪਰ ਜਿਹੜੇ ਕਾਫੀ ਆ ਸੂਦਾ ਹਾਲ ਹਨ ਉਨ੍ਹਾਂ ਨੂੰ ਇਹ ਇਜਾਜ਼ਤ ਹੋਵੇ ਕਿ ਉਹ ਆਪਣੇ ਸਕੂਲ ਆਪ ਚਲਾਣ, ਕਿਉਂਕਿ ਇਸ ਤਰ੍ਹਾਂ ਨਾਲ ਉਨ੍ਹਾਂ ਵਿਚ efficiency ਨਹੀਂ ਰਹਿੰਦੀ। ਉਨ੍ਹਾਂ ਨੂੰ ਆਪ ਚਲਾਉਣ ਦੀ ਇਜਾਜ਼ਤ ਹੋਵੇ।

ਇਸ ਤੋਂ ਇਲਾਵਾ ਮੈਂ ਸਪੀਕਰ ਸਾਹਿਬ Transport ਦੀ ਗੱਲ ਅਰਜ਼ ਕਰਨੀ ਚਾਹੁੰਦਾ ਹਾਂ। ਜਿਥੋਂ ਤਕ Transport ਦੇ ਮਹਿਕਮੇ ਦਾ ਤਆਲੁਕ ਹੈ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਵਿਚ ਹਰ ਪਾਸਿਉਂ ਤਰੱਕੀ ਹੋਈ ਹੈ। ਲੋਕਾਂ ਨੂੰ ਬੜਾ ਆਰਾਮ ਪਹੁੰਚਿਆ ਹੈ ਕਿਉਂਕਿ Transport ਦੀ ਮਦਦ ਨਾਲ ਬਹੁਤ ਸਾਰੇ districts ਦਾ direct link ਹੋ ਗਿਆ ਹੈ। Transport ਦੇ ਮਹਿਕਮੇ ਨੇ ਬੜੀ useful service ਦਿੱਤੀ ਹੈ ਇਸ ਤੋਂ ਇਲਾਵਾ ਇਨ੍ਹਾਂ ਦੀ income ਵਿੱਚ ਵੀ ਵਾਧਾ ਹੋਇਆ ਹੈ। ਪਿਛਲੀ ਨੁਮਾਇਸ਼ ਵਿਚ ਇਸ ਮਹਿਕਮੇ ਨੇ ਜੋ ਕੰਮ ਕੀਤਾ ਉਸ ਦੀ ਪ੍ਰਸ਼ੰਸਾ Government of India ਤੋਂ ਵੀ ਹੋਈ।

ਇਕ ਦੋ ਗੱਲਾਂ ਜੋ ਮੈਂ ਕਹਿਣੀਆਂ ਚਾਹੁੰਦਾ ਹਾਂ ਉਹ ਇਹ ਹਨ ਕਿ District Boards ਕਾਫੀ ਅਰਸਾ ਹੋਇਆ ਖਤਮ ਕਰ ਦਿੱਤੇ ਗਏ ਸੀ ਪਰ ਮੈਂ ਚਾਹੁੰਦਾ ਹਾਂ ਕਿ ਇਹ institutions ਕਾਇਮ ਰਹਿਣੇ ਚਾਹੀਦੇ ਹਨ। ਜਿਹੜੀ rural population ਹੈ ਉਨ੍ਹਾਂ ਨੇ vote ਦਾ ਕੋਈ ਅਧਿਕਾਰ ਨਹੀਂ ਹੈ ਉਨ੍ਹਾਂ ਦੀ representation officials ਨੂੰ ਮਿਲੀ ਹੋਈ ਹੈ, rural ਤਬਕੇ ਨੂੰ ਆਪਣੀ vote exercise ਕਰਨ ਦਾ ਮੌਕਾ ਨਹੀਂ ਮਿਲਿਆ। ਇਸ ਲਈ ਭਾਵੇਂ ਕੋਈ ਵੀ ਤਰੀਕਾ ਅਖਤਿਆਰ ਕੀਤਾ ਜਾਵੇ ਇਨ੍ਹਾਂ ਨੂੰ ਤਰੱਕੀ ਦੇਣ ਲਈ District Boards ਦੇ institutions ਨੂੰ ਜ਼ਰੂਰ ਕਾਇਮ ਰਹਿਣ ਦੇਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਚੌਧਰੀ ਸਾਹਿਬ ਨੇ water-logging ਦੀ ਗੱਲ ਕੀਤੀ। ਇਸ ਦੇ ਮੁਤੱਲਿਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਬੜੀ serious ਗੱਲ ਹੈ। ਇਸ Address ਵਿਚ ਇਹ ਜ਼ਿਕਰ ਕੀਤਾ ਗਿਆ ਕਿ drains ਖੋਦਣ ਵਾਸਤੇ flood control ਕਰਨ ਵਾਸਤੇ ੩੦-੩੫ ਕਰੋੜ ਰੁਪੈ ਦਾ provision ਹੈ ਲੇਕਿਨ ਉਹ Third Five Year Plan ਵਿਚ ਆਉਂਦਾ ਹੈ। ਅੱਜ ਕਿਸਾਨ ਬੜੀ ਭਾਰੀ ਪਰੇਸ਼ਾਨੀ ਵਿਚ ਪਿਆ ਹੈ, ਉਸ ਦੇ ਸਾਹਮਣੇ ਸੇਮ ਹੋਈ ਜ਼ਮੀਨ ਦਾ ਕੋਈ ਇਲਾਜ ਨਹੀਂ। ਕਿਤੇ ਉਹੀ ਗਲ ਨਾ ਹੋਵੇ ਕਿ :

'ਤਾ ਤਰਿਆਕ ਅਜ਼ ਇਰਾਕ ਆਵੁਰਦਾ ਸ਼ੁਵਦ
ਮਾਰਗੁਜ਼ੀਦਾਂ ਮੁਰਦਾ ਬੁਵਦ !'

ਜੇ ਸਪੀਕਰ ਸਾਹਿਬ, ਕਿਸਾਨ ਦੀ problem understand ਕਰਨੀ ਹੈ ਤਾਂ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਬਜਟ ਵਿਚੋਂ ਜਿਸ ਤਰ੍ਹਾਂ ਵੀ ਪੈਸੇ ਖਿੱਚ ਸਕਣ ਖਿੱਚਣ ਅਤੇ Central Government ਨੂੰ ਵੀ ਆਖਣ ਕਿ ਉਹ ਇਸ ਸਕੀਮ ਨੂੰ ਕਾਮਯਾਬ ਬਨਾਉਣ ਲਈ . . . . .

[राओ गज राज सिंह]

पहले लोगों ने अपनी अक्ल से पहाड़ों के साथ छोटे छोटे बंध लगाये। वह इलाका सरसब्ज़ है। आज वे लोग कहत से परे हैं, दूसरे इलाके कहत से परे नहीं हैं। बड़े लोग कहते हैं कि इन छोटी चीज़ों की तरफ ध्यान देने से हमारी हतक होती है। वे कहते हैं कि हम इन छोटे कामों की तरफ क्यों देखें। उन में एक तरह की नज़ाकत आ जाती है। मैं अर्ज़ करूंगा कि इस इलाके के लोगों के साथ ज़ुलम क्यों हुआ। मेरे दोस्त आज यहां नहीं हैं; वे हरियाणा और महां दिल्ली पुकारते हैं। यह चीज़ का basis ज़बान और मज़हब पर नहीं है। यह 1857 के गदर की सज़ा है, जिस में हम लोगों को ज़बर्दस्ती पंजाब के हवाले किया गया। अंग्रेज़ों ने कहा कि क्योंकि इन्होंने ग़दर किया है इस लिये इन को पंजाब के हवाले किया जाता है और कहा कि उनको सज़ा दी जाए। आप history निकाल कर देख लें। इरादा यह था कि उस इलाके को develop न होने दिया जाए। मैं reports के ज़रिए साबत करने के लिये तैयार हूं अब वही लकीर के फकीर हुए चले जा रहे हैं। जहां पैसे देने का सवाल आता है तो कहा जाता है कि इतना रुपया फलां ज़िले को दिया जाता है। जब उस ज़िले की बारी आती है तो इकन्नी लिख दी; दवन्नी देने को भी जी नहीं चाहता। 12 वर्ष बाद तो रुड़ी की भी सुनी जाती है। सौ वर्ष बाद तो इस इलाके की तरफ ध्यान दिया जाए। उस इलाके की तरफ ध्यान न देना यह भाई बन्दी की बात नहीं; economic गिरावट की वजह से कहते हैं। हरियाणा और महां दिल्ली बनाया जाये। अगर उन से प्यार का बर्ताव किया जाता तो वे यह न कहते। अब वे अपनी हालत से मजबूर हो कर, यह चीज़ मांगते हैं और अब वे 1857 की सज़ा भुगतने के लिये तैयार नहीं। आज जनता का राज है। वह सज़ा अब क्यों कायम रखी जाए रही है? यह उस वक्त की सज़ा है। हरियाणा और महां दिल्ली दिल्ली का इलाका या जिसे हरियाणा कहते हैं। यह पहाड़ी इलाके की history है। उन का पंजाब के साथ क्या सम्बन्ध था? मैं अर्ज करूंगा कि जो इसको मज़हबी नुक्ता निगाह से टालने की कोशिश करे, वह गलत है। उन्हें अपना इलाका चाहिए। आसफअली और अजमल अली जैसे बड़े आदमियों ने महां दिल्ली के लिये कहा। जो यह कह देते हैं कि फिरकादाराना वजाह से ऐसा नहीं होगा यह ठीक नहीं। उन बड़े आदमियों ने वैसे ही नहीं कहा। उन्होंने कहा कि इन दिल्ली के लोगों को सज़ा नहीं होनी चाहिए और दिल्ली के साथ मिला कर महां दिल्ली की अलहदा state बनानी चाहिए। मैं दूसरे पैराए में किसी शक्ल में भी इस की support करने के लिये तैयार नहीं—अगर यह मजहब या कौम के नाम पर हो। मैं historical और economic बिना पर अर्ज़ करता हूं कि यह इलाका अलहदा होना चाहिए।

अब मैं अपने ज़िले की दो चार बातें अर्ज़ करूंगा 20, 25 वर्ष की लड़ाई के बाद एक गुड़गांव tunnel scheme बनी। एक मेहरबान engineer था। उसने मेहरबानी की। मेरे दोस्त यहां बैठे हैं—बाजवा साहिब, चौधरी लहरी सिंह और श्री शेर सिंह इन्होंने कोशिश की। हमारी scheme cancel हो गई। हमारे आंसू पूंछने के लिये यह किया गया। राए बहादुर कंवर सैन और पंजाब के बड़े से बड़े engineer की सहमती थी कि गुड़गांव tunnel होनी चाहिए। आज वे engineer भी नालायक हो गए। कह दिया कि अब lift scheme होगी। जमुना की नहर में पहले तो

पानी नहीं। Lift scheme से कोई फायदा न होगा। वही हकीकत होगी जो चौधरी साहिब फरमा रहे थे यानी मुहम्मद तुगलक वाली कहानी दुहराई जायेगी। कोई पानी नहीं लेगा। अगर वह scheme कामयाब नहीं होनी तो बांधों के लिये रकम दे दें, बिजली दे दें तो भी वे लोग गुजारा कर लेंगे। मैं अर्ज़ करूं कि गवर्नमैंट इस scheme के लिये committed है। 25, 30 साल पुराना record उठा कर देख लें ? उस में यह scheme मौजूद होगी। इस Address में उसका कोई ज़िक्र नहीं। सिवाए इसके कि उस गरीब इलाके के लोग अपने आंसुओं की नहर बहा लें उन के पास और कोई चारा नहीं। यह तो उन के लिये रो पीट कर बैठ जाने वाली बात ही होगी।

जनाब, अब मैं भाखड़ा का ज़िक्र करता हूं। स्पीकर साहब, पहली रिपोर्टें हमारे जैसे लोगों की नहीं थीं। आप मुलहज़ा कर लें। मिस्टर दुल्लट ने कहा था कि अगर इस की implementation की गई तो यह हालत होने वाली है। भगवान ने दया की dam नहीं टूटा। अच्छा हुआ यह बात टल गई। वहां गलत मसाला लगाया गया। डेढ़ करोड़ या कितने करोड़ बताते हैं, का वहां पर नुकसान हुआ। अब उस की तहकीकात हो रही है। वहां अक्लमंदी के साथ तमाम material पूरा डाला जाए। ऐसा न हो कि कोई बड़ा हादसा हो जाए और पंजाब की तबाही हो। अब की दफा तो भगवान ने बचा दिया कि dam नहीं टूटा। इस हादसे का कौन ज़िम्मेदार है ? इसके मुताल्लिक एक बड़े ज़िम्मेदार आदमी की report है; वह देखें। इस हादसे से पहले Assembly के मेम्बरान भी कहते रहे; किसी की नहीं सुनी। जो कुछ भी बहस होती रही उसका कोई असर नहीं हुआ। कहते रहे कि यह नहीं होगा; ऐसा ही होगा।

अब, जनाब, मैं अर्ज़ करूंगा कि Chief Minister साहिब को और Prime Minister साहिब को गुड़गांव और रिवाड़ी के मुताल्लिक बहुत सारे memorials दिए गए कि वहां यह हालत हो रही है। लेकिन अब भी ज़िला गुड़गांव को पंजाब की एक colony के तौर पर समझा जाता है। पंजाब एक इतनी बड़ी शानदार State हो, ऊंचे टौर वाली State हो, फिर उस की कोई colony न हो तो शान खोई जाती है। पंजाब अच्छी State है, उस की शान colonial है। इस की इकतसादी हालत का मुलाहज़ा फरमाएं। एक एक खानदान पर या उन के रिश्तेदारों पर तीस तीस, बत्तीस बत्तीस मुकद्दमे पै दर पै बनाए गए और वे तमाम के तमाम खारज हुए और झूठे करार दिए गए। और छोटी छोटी लड़कियों को दफा 107/15 में involve किया गया। मैंने तो अपनी याददाश्त में गुड़गांव में कत्तल के cases में भी दो हज़ार रुपये से ज्यादा जमानत नहीं देखी। लेकिन वहां दफा 107/151 में पचीस 2 हज़ार रुपये की ज़मानत ली गई। गांव के छोटे 2 लोगों ने इतनी बड़ी बड़ी ज़मानतें दीं जिस पर High Court ने लिखा कि हम गुड़गांव के ज़िले को जानते हैं। वहां एक हजार रुपये की ज़मानत पर उन्हें छोड़ा जाए। वे लोग सवा महीने तक हवालात में रहे। (विघ्न) मैं नहीं छोड़ना चाहता था। फीस तो High Court के वकील ने ली थी। (विघ्न) और वे ठेके वाले तो आप के साथ फिरते थे। आज कहते हैं कि लोगों को फीसें दीं। वे जान जाते हैं। मैं नहीं चाहता था कि ज़ाती मसला बने।

[राम्रो गजराज सिंह]

फिर, जनाब, एक transporter हैं । जिन के मुताल्लिक यह है कि वह दिल्ली में कहते हैं कि मैं दिल्ली का हूं, राजस्थान में अपने आप को राजस्थान का बताते हैं और पंजाब में कहते हैं कि मैं पंजाब का हूं । उन्होंने तमाम transport पर कब्ज़ा किया हुआ है । उन की यह हालत है कि मैं ने 5, 6 ऐसी reports पढ़ी हैं जो ग़बन की हैं । उन reports से यह ज़ाहिर होता है कि झूठी reports करके 4 वर्ष तक cases register नहीं करवाए । (विघ्न) हां भाई बसना है; मैं गुड़गांव का हूं । (घंटी) तो वहां उस ने representations कीं । Home Ministry से representations आईं; clerk पर 20 मुकद्दमें बने और वह commit हुआ । अर्जदाश्तें की गईं । उस पर Chief M.niste r साहिब के दस्तखत हुए, एक और Minister साहिब के दस्तखत हुए फिर भी एक महीने तक S. P.

5 00 P.M.

साहिब की मेज़ पर वह केस पड़ा रहा और register नहीं हुआ। उन्हों ने सोचा कि moter transport का case क्यो register किया जाए कहीं सारी कली खोल देगा ———

**एक आवाज़:** मेरा विचार है कि वह case register हो चुका है ।

**राम्रो गजराज सिंह:** मैं कहता हूं कि एक महीने तक मेज़ पर पड़ा रहा । पहले legal opinion ली जाती है कि कोई ऐसी तरकीब हो जिस से case कामयाब हो बाद में register किया जाता है । Case फिर भी कामयाब नहीं होते । जिन लोगों ने 1951-52 में कांग्रेस को राए दी थी उन तमाम के तमाम को अमृतसर में ले जाकर काल-कोठरी में बंद कर दिया । ऐसी गिरफ्तारियां होती हैं । ऐसे हालात हैं स्टेट में । आप smuggling की हालत को देखें। Amritsar के border पर smuggling बंद हुई है तो दूसरी तरफ के border पर शुरु हो गई है। चीनी, चावल और गेहुं दबा दब जा रहा है । अगर कोई पकड़ा जाए और खुदा नाखास्ता उस का चालान हो जाए तो मुकद्दमा कामयाब नहीं होता । दो तीन आदमी जो गवाह होते हैं उन से सौदा हो जाता है तो वे कोर्ट में जा कर मुकर जाते हैं । यह हालत है smuggling की। मैं तस्लीम करता हूं कि colonial races के साथ तो ऐसा सलूक होता है लेकिन यहां पर तो अफ्रीका में रहने वाले हिन्दोस्तानियों से भी ज्यादा बुरा सलुक लोगों के साथ हो रहा है । (*interruptions*) मैं कहता हूं कि लोगों को हिन्दू और सिख के सवाल पर क्यों लड़ाया जा रहा है । हिन्दू और सिख communities का सवाल क्यों बनाया जा रहा है । यह तो इकतसादी सवाल है । महां दिल्ली न दो, लेकिन लोग भूखों तो न मरें .....

*interruption*

**ਸਰਦਾਰ ਭੁਪਿੰਦਰ ਸਿੰਘ ਮਾਨ :** ਰਾਉ ਸਾਹਿਬ ਹੁਣ ਤਾਂ ਪੰਜਾਬ ਵਿਚ ਗੁੜਗਾਵਾਂ ਵਾਲਿਆਂ ਦੀ ਹਕੂਮਤ ਹੈ।

**राम्रो गजराज सिंह:** यही मान लो । हम इस में भी खुश हैं-----(*Interruptions*)

**Mr. Speaker :** The time is over please wind up.

**राम्रो गजराज सिंह:** जनाब, मैं खत्म करने वाला हूं । इस चीज़ का निहायत संजीदगी से सोचने की ज़रुरत है । मैं ने जो बातें हाउस के सामने पेश की हैं इन पर ग़ौर करने की ज़रुरत है कि यह सब क्या हो रहा है ।

**ਸਰਦਾਰ ਅਜਮੇਰ ਸਿੰਘ** (ਸਮਰਾਲਾ ਜਨਰਲ) : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣਾ address ਇਸ ਹਾਊਸ ਵਿਚ ਪੜ੍ਹਿਆ । ਇਸ address ਨੂੰ ਵੇਖਣ ਦੇ ਬਾਅਦ ਇਹ impression ਹੁੰਦਾ ਹੈ ਕਿ ਇਹ ਇਕ factual statement ਹੈ ਕਿ ਜਿਹੜੀ ਗਵਰਨਰ ਸਾਹਿਬ ਨੇ ਇਸ ਸਰਕਾਰ ਦੀ ਕਰਦਗੀ ਦੇ ਮੁਤਅੱਲਕ, ਜਿਹੜੀ ਕਿ ਪਿਛਲੇ ਸਾਲ ਦੀ ਹੈ, ਪੇਸ਼ ਕੀਤੀ ।

*(At this stage Mr. Deputy Speaker occupied the Chair)*

ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਗਲਾਂ ਇਸ ਹਾਊਸ ਵਿਚ ਕਹੀਆਂ ਗਈਆਂ ਹਨ ਕਿ ਫਲਾਣੀ ਚੀਜ਼ ਨਹੀਂ ਕੀਤੀ ਗਈ ਅਤੇ ਫਲਾਣੀ ਚੀਜ਼ ਦੇ ਮੁਤਅੱਲਕ ਜ਼ਿਕਰ address ਵਿਚ ਨਹੀਂ ਕੀਤਾ ਗਿਆ । ਇਸ ਕਿਸਮ ਦਾ ਚਰਚਾ ਦੋ ਦਿਨ ਤੋਂ ਹਾਊਸ ਵਿਚ ਚਲ ਰਿਹਾ ਹੈ । ਮੈਂ ਅਰਜ਼ ਕਰਾਂ ਕਿ ਇਹ ਗੱਲ ਠੀਕ ਹੈ ਕਿ address ਵਿਚ controversial matters ਦੇ ਬਾਰੇ ਵਿਚ ਕੁਝ ਨਹੀਂ ਕਿਹਾ ਗਿਆ, Policy matters ਦੇ ਬਾਰੇ ਵਿਚ ਕੁਝ ਨਹੀਂ ਕਿਹਾ ਗਿਆ । ਮੈਂ ਸਮਝਦਾ ਹਾਂ ਕਿ ਇਹ ਗੱਲ ਦਰੁਸਤ ਹੀ ਹੈ। ਜੇਕਰ political ਮਸਲਾ ਇਕ ਵਾਰ ਛੇੜ ਦਿੱਤਾ ਜਾਵੇ ਤਾਂ ਫਿਰ ਬਿਨਾ ਛੇੜੇ ਤੋਂ ਹੀ ਛਿੜਿਆ ਰਹਿੰਦਾ ਹੈ । ਮੈਂ ਨਹੀਂ ਸਮਝਦਾ ਕਿ ਮੈਂ ਕਿਸ ਕਿਸ ਗੱਲ ਦੇ ਮੁਤਅੱਲਕ ਜ਼ਿਕਰ ਕਰਾਂ, ਵਕਤ ਬਹੁਤ ਮਹਿਦੂਦ ਜਿਹਾ ਹੁੰਦਾ ਹੈ। ਇਸ ਕਰਕੇ ਮੈਂ ਦੂਸਰੀਆਂ ਗੱਲਾਂ ਨੂੰ ਨਾ ਕਹਿੰਦਾ ਹੋਇਆ primary ਚੀਜ਼ ਕਹਿਣੀ ਚਾਹੁੰਦਾ ਹਾਂ । ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਬੜੀ development ਹੋ ਰਹੀ ਹੈ ਅਤੇ ਇਸ ਗਲ ਦੇ ਬਾਰੇ ਵਿਚ ਇਸ address ਵਿਚ ਖਾਸਾ ਕੁਝ ਲਿਖਿਆ ਗਿਆ ਹੈ । ਇਹ ਦਸਿਆ ਗਿਆ ਹੈ ਕਿ ਪਹਿਲੇ ਨਾਲੋਂ ਪੰਜਾਬ ਵਿਚ ਕਈਆਂ ਕਿਸਮਾਂ ਦੀ ਤਰੱਕੀ ਹੋ ਰਹੀ ਹੈ । ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਪਹਿਲੇ ਨਾਲੋਂ ਹਰ ਮਹਿਕਮੇ ਨੇ ਬਹੁਤ ਜ਼ਿਆਦਾ ਕੰਮ ਕੀਤਾ ਹੈ। ਕੰਮ ਜ਼ਿਆਦਾ ਹੋ ਰਿਹਾ ਹੈ, ਖਰਚ ਜ਼ਿਆਦਾ ਹੋ ਰਿਹਾ ਹੈ ਅਤੇ ਉਸ ਦਾ ਲਾਭ ਪੰਜਾਬ ਦੇ ਲੋਕਾਂ ਨੂੰ ਹੋ ਰਿਹਾ ਹੈ । ਜਿਹੜੇ ਲੋਕ ਪੰਜਾਬ ਤੋਂ ਬਾਹਰ ਜਾਂਦੇ ਹਨ ਉਹ ਆ ਕੇ ਦਸਦੇ ਹਨ ਕਿ ਪੰਜਾਬ ਵਿਚ ਕਾਫੀ ਤਰੱਕੀ ਹੋ ਰਹੀ ਹੈ । ਪਰ ਫਿਰ ਵੀ ਜੇ ਇਹ ਕਿਹਾ ਜਾਏ ਕਿ ਅਸੀਂ ਸੰਤੁਸ਼ਟ ਹਾਂ ਜਾਂ ਜੋ ਕੁਝ ਹੋਣਾ ਚਾਹੀਦਾ ਸੀ ਉਹ ਹੋ ਚੁਕਿਆ ਹੈ, ਤਾਂ ਇਹ ਗੱਲ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਕ Welfare State ਵਿਚ ਅਜਿਹੀ ਚੀਜ਼ ਹੋ ਵੀ ਨਹੀਂ ਸਕਦੀ ਅਤੇ ਨਾ ਹੀ ਹੋਣੀ ਚਾਹੀਦੀ ਹੈ ਕਿ ਅਸੀਂ ਆਪਣਾ object achieve ਕਰ ਲਿਆ ਹੈ । ਜ਼ਮਾਨੇ ਦੀ ਰਫਤਾਰ ਨਾਲ ਚਲਣਾ ਪੈਂਦਾ ਹੈ । ਚੰਗੀਆਂ ਗਲਾਂ ਨੂੰ ਸਵੀਕਾਰ ਕਰਨਾ ਪੈਂਦਾ ਹੈ ਅਤੇ ਕਈ programmes ਬਦਲਣੇ ਪੈਂਦੇ ਹਨ । ਬਾਰ੍ਹਾਂ ਸਾਲਾ ਦੇ ਅਰਸੇ ਵਿਚ ਕਈ ਕਿਸਮ ਦੀ economy ਬਦਲੀ ਅਤੇ ਕਈ ਤਰ੍ਹਾਂ ਦੇ ਹਾਲਾਤ ਬਦਲੇ । ਜਿਉਂ ਜਿਉਂ ਲੋੜ ਪੈਂਦੀ ਹੈ ਤਿਉਂ ਤਿਉਂ ਲੋਕਾਂ ਦੀ ਭਲਾਈ ਲਈ ਕਨੂੰਨਾਂ ਵਿਚ ਤਬਦੀਲੀਆਂ ਕਰਨੀਆਂ ਪੈਂਦੀਆਂ ਹਨ । ਸਭ ਤੋਂ ਵਡੀ ਅਤੇ ਪਹਿਲੀ ਚੀਜ਼ ਜਿਸ ਨਾਲ ਮੈਂ ਸਬੰਧ ਰਖਦਾ ਹਾਂ ਅਤੇ ਸਾਰਾ ਪੰਜਾਬ ਸਬੰਧ ਰਖਦਾ ਹੈ, ਜਿਸ ਨਾਲ ਪੰਜਾਬ ਦੀ ਸ਼ਾਨ ਹੈ, ਉਹ ਇਹ ਹੈ ਕਿ ਅਸੀਂ ਐਨਾ ਅੰਨ ਪੈਦਾ ਕਰੀਏ ਕਿ ਉਹ ਪੰਜਾਬ ਤੋਂ ਬਾਹਰ ਸਾਰੇ ਹਿੰਦੁਸਤਾਨ ਵਿਚ ਜ਼ਿਆਦਾ ਤੋਂ ਜ਼ਿਆਦਾ supply ਹੋ ਸਕੇ । Address ਵਿਚ ਕਿਹਾ ਗਿਆ ਹੈ ਕਿ ਪੰਜਾਬ ਨੇ ਇਸ ਸਬੰਧ ਵਿਚ ਆਪਣਾ target ਇਸ ਸਾਲ ਤੋਂ ਪਹਿਲੇ ਹੀ achieve ਕਰ ਲਿਆ ਹੈ । ਮੈਂ ਸਮਝਦਾ ਹਾਂ ਕਿ ਸਾਡਾ target ਇਸ ਤੋਂ ਜ਼ਿਆਦਾ ਹੈ । ਦੋ ਗਲਾਂ ਹੋਣੀਆਂ ਚਾਹੀਦੀਆਂ ਹਨ

[ਸਰਦਾਰ ਅਜਮੇਰ ਸਿੰਘ]

ਇਕ ਤਾਂ ਇਹ ਕਿ ਅਨਾਜ ਜ਼ਿਆਦਾ ਪੈਦਾ ਹੋਵੇ ਅਤੇ ਦੂਸਰੀ ਇਹ ਕਿ ਜਨਤਾ ਵਿਚ ਖੁਸ਼ਹਾਲੀ ਹੋਵੇ ਅਤੇ ਅਨਾਜ ਪੈਦਾ ਕਰਨ ਵਾਲੇ ਸੰਤੁਸ਼ਟ ਹੋਣ। ਜ਼ਰੂਰਤ ਇਸ ਗੱਲ ਦੀ ਹੈ। ਅਨਾਜ ਪੈਦਾ ਕਰਨ ਵਾਲਿਆਂ ਨੂੰ ਅਜ ਬੜੇ ਗਿਲੇ ਹਨ ਕਿ ਉਨ੍ਹਾਂ ਨਾਲ ਕਈ ਕਿਸਮਾਂ ਦੇ ਧੱਕੇ ਹੋ ਰਹੇ ਹਨ, ਕਈ ਤਰ੍ਹਾਂ ਦਾ ਅੰਨਿਆ ਹੋ ਰਿਹਾ ਹੈ। ਸਰਕਾਰ ਨੂੰ ਇਸ ਪਾਸੇ ਤਵੱਜੋ ਕਰਨੀ ਚਾਹੀਦੀ ਹੈ। ਇਕ recent ਮਸਲਾ ਅਰਜ਼ ਕਰਦਾ ਹਾਂ। ਬਿਜਲੀ ਦੀ ਥੁੜ ਹੋ ਗਈ ਹੈ। ਮੈਂ ਆਪਣੇ personal knowledge ਤੋਂ ਅਰਜ਼ ਕਰਦਾ ਹਾਂ ਕਿ ਜ਼ਿਮੀਂਦਾਰਾਂ ਨੇ ਆਪਣੇ ਖੂਹ ਬੰਦ ਕਰ ਦਿਤੇ ਹਨ। Tubewells ਲਗਾਏ ਹੋਏ ਹਨ। ਇਸ ਵੇਲੇ ਬਾਰਿਸ਼ ਨਹੀਂ ਪਈ। Tubewells ਚਲਾਉਣ ਲਈ ਕਿਸਾਨਾਂ ਨੂੰ ਸਿਰਫ ਤਿੰਨ ਘੰਟੇ ਬਿਜਲੀ ਮਿਲਦੀ ਹੈ। ਮੈਂ ਪੁਛਦਾ ਹਾਂ ਕਿ ਤਿੰਨਾਂ ਘੰਟਿਆਂ ਵਿਚ ਉਹ ਕਿਹੜੀ ਕਿਹੜੀ ਫਸਲ ਨੂੰ ਪਾਣੀ ਦੇ ਲਵੇਗਾ ? ਉਸ ਨੇ ਕਰਜ਼ਾ ਲੈ ਕੇ ਬੀਜ ਪਾਇਆ ਹੈ ਮਿਹਨਤ ਕੀਤੀ ਹੋਈ ਹੈ। ਕਰਜ਼ੇ ਦੀ ਵਸੂਲੀ ਬੜੀ ਕਰੜਾਈ ਨਾਲ ਹੋਣੀ ਹੈ। ਕਰਜ਼ਾ ਵਸੂਲ ਕੀਤਾ ਜਾਂਦਾ ਹੈ ਅਤੇ ਬੜੀ ਕਰੜਾਈ ਨਾਲ ਕੀਤਾ ਜਾਂਦਾ ਹੈ। Truck ਜਾਂਦਾ ਹੈ, ਲੋਕਾਂ ਨੂੰ ਭਰ ਕੇ ਲੈ ਆਉਂਦਾ ਹੈ। ਲੋਕ ਕਹਿੰਦੇ ਹਨ ਕਿ ਸਾਡੇ ਕੋਲੋਂ ਰੁਪਏ ਲੈ ਜਾਉ। ਪਰ ਲੈਣ ਵਾਲੇ ਕਹਿੰਦੇ ਹਨ ਕਿ ਹਿਸਾਬ ਕਿਤਾਬ ਕਰਨ ਵਾਲਾ clerk ਉਥੇ ਬੈਠਾ ਹੈ, ਤੁਸੀਂ ਉਥੇ ਜਾ ਕੇ ਕਰਜ਼ਾ ਵਾਪਿਸ ਕਰੋ। ਉਨੀ ਦੇਰ ਨੂੰ clerk ਘਰ ਚਲਿਆ ਜਾਂਦਾ ਹੈ। ਉਹ ਚੰਗੇ ਭਲੇ ਆਦਮੀ ਹੁੰਦੇ ਹਨ। ਮੈਨੂੰ ਪਤਾ ਹੈ ਕਿ ਉਨ੍ਹਾਂ ਵਿਚੋਂ ਕਈ ਨੰਬਰਦਾਰ ਹੁੰਦੇ ਹਨ, ਪੰਚਾਇਤ ਦੇ ਮੈਂਬਰ ਹੁੰਦੇ ਹਨ ਪਰ ਉਨ੍ਹਾਂ ਨੂੰ ਹਵਾਲਾਤ ਵਿਚ ਰਖਿਆ ਜਾਂਦਾ ਹੈ। ਮੈਨੂੰ ਤਜਰੁਬਾ ਹੈ ਕਿ ਥੋੜੀ ਥੋੜੀ ਰਕਮ ਲਈ ਉਨ੍ਹਾਂ ਉਪਰ ਬਹੁਤ ਸਖਤੀ ਕੀਤੀ ਜਾਂਦੀ ਹੈ। ਇਹ ਨਹੀਂ ਹੋਣੀ ਚਾਹੀਦੀ। Electricity Board ਬਣਾ ਦਿੱਤਾ ਗਿਆ ਹੈ ਅਤੇ Board ਉਪਰ ਉਨ੍ਹਾਂ ਲੋਕਾਂ ਦਾ control ਹੈ ਜਿਨ੍ਹਾਂ ਨੂੰ rural life ਦਾ ਨਾ ਤਾਂ ਤਜਰੁਬਾ ਹੈ ਅਤੇ ਨਾ ਹੀ ਉਨ੍ਹਾਂ ਨੂੰ ਉਥੋਂ ਦੇ ਵਸਣ ਵਾਲਿਆਂ ਨਾਲ ਹਮਦਰਦੀ ਹੈ, ਉਨ੍ਹਾਂ ਦੀ rural outlook ਹੀ ਨਹੀਂ ਹੈ। ਉਹ Board ਨੂੰ commercial point of view ਨਾਲ administer ਕਰਨਾ ਚਾਹੁੰਦੇ ਹਨ। ਮੈਂ ਨਹੀਂ ਕਹਿੰਦਾ ਕਿ ਤੁਸੀਂ factories ਨੂੰ ਬਿਜਲੀ ਨਾ ਦਿਉ। ਉਨ੍ਹਾਂ ਨੂੰ ਤੁਸੀਂ 24 ਘੰਟੇ ਬਿਜਲੀ ਦਿੰਦੇ ਹੋ ਅਤੇ ਜ਼ਮੀਂਦਾਰਾਂ ਨੂੰ 3 ਘੰਟੇ ਦਿੰਦੇ ਹੋ। ਉਨ੍ਹਾਂ ਦਾ ਸਾਰਾ ਕੰਮ ਖਤਮ ਹੋ ਰਿਹਾ ਹੈ। ਇਸ ਤਰ੍ਹਾਂ ਤੁਹਾਡਾ food production ਦਾ target ਪੂਰਾ ਨਹੀਂ ਹੋਵੇਗਾ। ਜੇਕਰ ਅਨਾਜ ਜ਼ਿਆਦਾ ਪੈਦਾ ਕਰਨਾ ਹੈ ਤਾਂ ਉਨ੍ਹਾਂ ਨੂੰ first preference ਦਿਉ। ਇਸ ਗੱਲ ਵਲ ਧਿਆਨ ਦਿਉ ਕਿ ਉਨ੍ਹਾਂ ਉਪਰ ਸਖਤੀ ਨਾ ਹੋਵੇ।

ਅਗਲੀ ਗਲ ਮੈਂ ਖਾਦ ਦੇ ਮੁਤਅੱਲਕ ਦਸਣਾ ਚਾਹੁੰਦਾ ਹਾਂ। ਇਸ ਗੱਲ ਉਤੇ ਬੜਾ ਜ਼ੋਰ ਦਿੱਤਾ ਜਾਂਦਾ ਹੈ ਕਿ ਖਾਦ ਦੀ ਜ਼ਿਆਦਾ ਤੋਂ ਜ਼ਿਆਦਾ ਵਰਤੋਂ ਕੀਤੀ ਜਾਏ ਤਾਕਿ ਅਨਾਜ ਦੀ ਪੈਦਾਵਾਰ ਜ਼ਿਆਦਾ ਹੋਵੇ। ਮਗਰ ਖਾਦ ਦੀ ਕੀਮਤ ਬਹੁਤ ਜ਼ਿਆਦਾ ਹੈ। ਇਤਨੀ ਕੀਮਤ ਦੀ ਖਾਦ ਪਾ ਕੇ ਵੀ ਜ਼ਿਮੀਂਦਾਰ ਨੂੰ ਬਹੁਤ ਘਟ return ਆਉਂਦੀ ਹੈ। ਜੇ ਉਹ 37 ਰੁਪਏ ਫੀ ਬੋਰੀ ਲਿਆ ਕੇ ਖੇਤ ਵਿਚ ਪਾਵੇ ਤੇ ਉਸ ਨਾਲ ਉਸ ਨੂੰ ਇਕ ਏਕੜ ਮਗਰੋਂ ਸਿਰਫ 5 ਰੁਪਏ ਦਾ ਵਾਧਾ ਹੋਵੇ ਤਾਂ ਇਸ ਦਾ ਕੀ ਫ਼ਾਇਦਾ ਹੋਇਆ। ਕੈਫੀਅਤ ਇਹ ਹੈ ਕਿ cultivator ਮੰਗ ਕਰਦਾ ਹੈ ਕਿ ਰੇਹ ਦੀ ਕੀਮਤ ਜ਼ਿਆਦਾ ਤੋਂ ਜ਼ਿਆਦਾ ਘਟ ਕੀਤੀ ਜਾਵੇ। ਜੇ ਸਰਕਾਰ ਖੁਦ ਕੀਮਤ ਘਟਾਉਣ ਵਿਚ ਅਸਮਰਥ ਹੈ ਤਾਂ

ਇਸ ਨੂੰ ਚਾਹੀਦਾ ਹੈ ਕਿ ਇਹ ਉਸ ਨੂੰ subsidise ਕਰੇ ਇਹ ਜ਼ਮੀਂਦਾਰਾਂ ਦੀ ਇਸ ਵੇਲੇ ਸਭ ਤੋਂ ਵਡੀ ਤੇ ਸਖਤ ਮੰਗ ਹੈ। ਜਦ ਬਾਅਦ ਵਿਚ cheap foodgrains shop ਖੋਲ੍ਹਕੇ ਅਨਾਜ ਦੀਆਂ ਕੀਮਤਾਂ ਨੂੰ subsidise ਕੀਤਾ ਜਾਂਦਾ ਹੈ ਤੇ consumers ਨੂੰ market rate ਤੋਂ ਚਾਰ ਪੰਜ ਰੁਪਏ ਮਣ ਘਟ ਤੇ ਅਨਾਜ ਦਿੱਤਾ ਜਾਂਦਾ ਹੈ ਭਾਵੇਂ ਇਹ ਮਾੜੀ ਗੱਲ ਨਹੀਂ; ਪਰ ਕਿਉਂ ਨਾ ਪਹਿਲੀ stage ਤੇ ਹੀ ਜ਼ਿਮੀਂਦਾਰਾਂ ਨੂੰ ਖਾਦ subsidised ਕਰਕੇ supply ਕੀਤਾ ਜਾਵੇ ਤਾਕਿ ਉਸ ਨੂੰ ਘਟ ਕੀਮਤ ਤੇ ਖਾਦ ਮਿਲੇ, ਜ਼ਿਆਦਾ ਖਾਦ ਉਹ ਖੇਤਾਂ ਵਿਚ ਪਾਵੇ ਤੇ ਉਪਜ ਜ਼ਿਆਦਾ ਹੋਵੇ ? ਅਜ ਕਾਸ਼ਤਕਾਰ ਦੀ cost of production ਬਹੁਤ ਜ਼ਿਆਦਾ ਹੋ ਚੁਕੀ ਹੈ ਜਿਸਦਾ ਨਤੀਜਾ ਇਹ ਹੈ ਕਿ ਅਨਾਜ ਮਹਿੰਗਾ ਹੋ ਰਿਹਾ ਹੈ। ਇਸ ਅਨਾਜ ਦੀ ਮਹਿੰਗਾਈ ਕਾਰਨ society ਦਾ ਹਰ ਵਰਗ ਕੁਰਲਾ ਰਿਹਾ ਹੈ। ਇਹ ਜਿਹੜਾ ਅਜ ਵਾਯੂਮੰਡਲ ਬਣਿਆ ਹੈ ਇਸ ਦਾ ਫਕਤ ਇਹੀ ਕਾਰਨ ਹੈ ਕਿ ਹਰ ਪਾਸੇ cost of living ਜ਼ਿਆਦਾ ਹੁੰਦੀ ਜਾ ਰਹੀ ਹੈ। ਮੁਲਾਜ਼ਮਤ ਪੇਸ਼ਾ ਲੋਕ ਹਨ—ਇਹ ਠੀਕ ਹੈ ਕਿ ਉਹ disgruntled ਔਰ dissatisfied ਹਨ। ਸਨ 1947 ਤੋਂ ਲੈਕੇ ਅਜ ਤਕ ਉਹ worst hit people ਹਨ ਇਸ ਮਹਿੰਗਾਈ ਦੇ, ਕਿਉਂਕਿ ਮਹਿੰਗਾਈ ਜ਼ਿਆਦਾ ਹੋਣ ਨਾਲ ਰੁਪਏ ਦੀ value ਘਟ ਹੁੰਦੀ ਜਾ ਰਹੀ ਹੈ ਜਦ ਕਿ ਉਨ੍ਹਾਂ ਦੀ ਉਤਨੀ ਤਰੱਕੀ ਨਹੀਂ ਹੁੰਦੀ। ਇਸ ਮਹਿੰਗਾਈ ਵਿਚ ਅਗਰ ਇਕ ਰੁਪਿਆ ਮਣ ਦਾ ਵੀ relief ਮਿਲ ਜਾਵੇ - cost of production ਘਟ ਜਾਵੇ ਤਾਂ ਆਮ ਜਨਤਾ ਨੂੰ ਕੁਝ relief ਹੋ ਸਕਦੀ ਹੈ। ਮਜ਼ਦੂਰ ਤੋਂ ਲੈਕੇ ਉਪਰ ਤਕ ਇਸ high cost of production ਦਾ ਅਸਰ ਪਿਆ ਹੈ ਔਰ ਦਿਨ-ਬ-ਦਿਨ ਪੈਂਦਾ ਜਾ ਰਿਹਾ ਹੈ। There is nothing left with them to lay by, ਲੋਕ ਔਖੇ ਨੇ। ਇਸ ਦਾ ਕੀ ਇਲਾਜ ਹੋ ਸਕਦਾ ਹੈ ? ਉਹ food-grains ਦੀ production ਵਧਾ ਕੇ ਹੀ ਹੋ ਸਕਦਾ ਹੈ। ਔਰ ਜਦੋਂ production ਜ਼ਿਆਦਾ ਕਰਨੀ ਹੈ ਤਾਂ ਇਹ ਉਸੇ ਹਾਲਤ ਵਿਚ ਮੁਮਕਿਨ ਹੋ ਸਕਦੀ ਹੈ ਜੇ cost of production ਨੂੰ ਘਟਾਉਣ ਦਾ ਯਤਨ ਕੀਤਾ ਜਾਵੇ। ਇਸ ਲਈ ਇਹ ਜ਼ਰੂਰੀ ਹੈ ਕਿ ਪਿੰਡਾਂ ਵਿਚ rural outlook ਦੇ ਆਦਮੀ ਭੇਜੇ ਜਾਣ, ਉਹ door to door ਫਿਰ ਕੇ ਉਨ੍ਹਾਂ ਨੂੰ train ਕਰਨ ਔਰ ਹਰ ਮੁਮਕਿਨ ਤਰੀਕ ਨਾਲ cost of production ਨੂੰ ਥੱਲੇ ਲਿਆਉਣ ਲਈ ਉਨ੍ਹਾਂ ਦੀ ਲੋੜ ਦੀਆਂ ਚੀਜ਼ਾਂ ਨੂੰ subsidise ਕੀਤਾ ਜਾਵੇ। ਇਕ ਤਾਂ ਇਹ point ਸੀ ਜਿਸੇ ਤੇ ਮੈਂ emphasis lay ਕਰਨਾ ਚਾਹੁੰਦਾ ਸਾਂ।

ਦੂਜੇ stray cattle ਦੀ ਇਕ ਬੜੀ ਭਾਰੀ problem ਹੈ ਜਿਸ ਨੂੰ effectively ਅਤੇ efficiently tackle ਕਰਨ ਦੀ ਲੋੜ ਹੈ। ਲੋਕ ਇਸ menace ਤੋਂ ਬਹੁਤ ਤੰਗ ਨੇ। ਉਹ ਆਪਣੇ ਸਾਹਮਣੇ ਅਪਣੀਆਂ ਫਸਲਾਂ ਨੂੰ ਇਨ੍ਹਾਂ ਤੋਂ ਬਰਬਾਦ ਹੁੰਦਿਆਂ ਵੇਖਦੇ ਨੇ। ਇਕ ਪਾਸੇ ਉਹ ਫਸਲ ਦੀ ਰਾਖੀ ਕਰਦੇ ਨੇ ਤੇ ਦੂਜੇ ਪਾਸੇ ਇਹ stray cattle ਉਸ ਨੂੰ ਖਾ ਜਾਂਦੇ ਨੇ, ਤਬਾਹ ਤੇ ਬਰਬਾਦ ਕਰ ਦੇਂਦੇ ਨੇ। ਇਸ ਲਈ ਕਿਸਾਣ ਦੀ ਇਹ ਮੰਗ ਹੈ ਕਿ ਇਸ ਦਾ ਕੋਈ ਇਲਾਜ ਕੀਤਾ ਜਾਵੇ, ਕਰੜਾਈ ਨਾਲ ਇਲਾਜ ਕੀਤਾ ਜਾਵੇ। ਮੈਂ ਵੇਖਿਆ ਹੈ ਕਿ ਸਮਰਾਲਾ ਔਰ ਖੰਨਾ ਵਗੈਰਾ ਮੰਡੀਆਂ ਵਿਚ ਲੋਕ ਮੰਡੀ ਦੇ ਬਹਾਨੇ stray cattle ਵੀ ਲੈ ਆਉਂਦੇ ਨੇ ਔਰ ਨਾਲ ਲਗਦੇ ਪਿੰਡਾਂ ਵਿਚ ਛਡ ਦੇਂਦੇ ਨੇ। ਉਥੇ ਉਹ ਨੁਕਸਾਨ ਕਰਦੇ ਨੇ ਤੇ ਉਨ੍ਹਾਂ ਨੂੰ trucks ਵਿਚ ਪਾ ਕੇ ਪੱਕਾ ਪੰਜ ਦਸ ਦਸ ਮੀਲ ਦੂਰ ਛਡ ਦਿੱਤਾ ਜਾਂਦਾ

[ਸਰਦਾਰ ਅਜਮੇਰ ਸਿੰਘ]

ਹੈ। ਇਹ ਇਸ problem ਦਾ satisfactory ਹੱਲ ਨਹੀਂ। ਨੁਕਸਾਨ ਤਾਂ ਬਦਸਤੂਰ ਹੁੰਦਾ ਹੀ ਜਾਂਦਾ ਹੈ। ਇਸ ਲਈ ਇਸ menace ਦਾ ਇਨਸਦਾਦ ਫੌਰੀ ਤੌਰ ਤੇ ਹੋਣਾ ਚਾਹੀਦਾ ਹੈ।

ਇਸ ਤੋਂ ਇਲਾਵਾ, ਮੈਂ ਇਹ feel ਕਰਦਾ ਹਾਂ ਕਿ ਇਸ ਵੇਲੇ ਜਿਹੜੀ ਪੰਜਾਬ ਵਿਚ policy follow ਕੀਤੀ ਜਾ ਰਹੀ ਹੈ ਉਹ ਇਕ long range policy ਹੈ। ਕੰਮ ਸੇ ਕੰਮ ਮੇਰੇ ਖਿਆਲ ਵਿਚ ਇਹ ਇਕ ਬੜੀ drifting policy ਹੈ। ਅਜ ਕੈਫੀਅਤ ਪੰਜਾਬ ਦੀ ਇਹ ਹੈ ਕਿ ਇਥੋਂ ਦੀ ਵਸੋਂ ਯਾਨੀ ਆਬਾਦੀ ਵਧਦੀ ਜਾ ਰਹੀ ਹੈ ਜਿਸਦੇ ਨਤੀਜੇ ਵਜੋਂ ਜ਼ਮੀਨ ਦੀ fragmentation ਹੋ ਰਹੀ ਹੈ। Cost of production ਜ਼ਿਆਦਾ ਹੋਣ ਕਰਕੇ actual return ਬਹੁਤ ਘਟ ਹੈ। ਦਿਹਾਤ ਦੇ ਵਸਨੀਕ ਜਿਸ ਨੂੰ ਭਾਵੇਂ ਜਿਮੀਂਦਾਰ ਕਹਿ ਲਓ, ਕਿਸਾਨ ਕਹਿ ਲਓ, ਕਾਸ਼ਤਕਾਰ ਕਹਿ ਲਓ ਜਾਂ ਹਰੀਜਨ ਉਸ ਲਈ ਕੋਈ ਵਸੀਲਾ ਜਾਂ ਜ਼ਰੀਆਂ open ਨਹੀਂ ਜਿਸ ਨਾਲ ਉਹ ਆਪਣਾ ਗੁਜ਼ਾਰਾ ਕਰ ਸਕੇ। ਅਜਿਹੇ avenues of employment ਨਹੀਂ ਜਿਹੜੇ ਉਸ ਨੂੰ ਆਪਣੇ ਵਿੱਚ absorb ਕਰ ਸਕਣ। ਭਾਵੇਂ ਸਰਕਾਰ ਨੇ cottage industries ਔਰ small scale industries ਦਾ programme ਚਲਾਇਆ ਹੋਇਆ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਵਡਾ fraud ਹੈ। ਤੁਸੀਂ ਅੰਦਾਜ਼ਾ ਲਗਾਓ ਕਿ ਉਹ ਵਡੀਆਂ industries ਦੇ ਮੁਕਾਬਲੇ ਵਿਚ ਕਿਵੇਂ ਕਾਮਯਾਬ ਹੋ ਸਕਦੀਆਂ ਹਨ ? ਕੋਈ ਵੀ small scale industry ਉਸੇ ਹੀ ਚੀਜ਼ ਦੀ large-scale industry ਨਾਲ ਕਿਵੇਂ compete ਕਰ ਸਕਦੀ ਹੈ ? ਕਾਰਖਾਨਿਆਂ ਦੇ ਮੁਕਾਬਲੇ ਲਾਜ਼ਮੀ ਤੌਰ ਤੇ ਉਨ੍ਹਾਂ ਨੂੰ raw material ਮਹਿੰਗਾ ਮਿਲੇਗਾ, marketing facilities ਨਹੀਂ ਔਰ ਫ਼ੇਰ ਉਹ margin of profit ਵੀ ਜ਼ਿਆਦਾ ਨਹੀ ਰਖ ਸਕਦੇ। ਇਸ ਲਈ ਮੇਰਾ ਖਿਆਲ ਹੈ ਕਿ ਪਿੰਡਾਂ ਵਿਚ small-scale industries ਕਾਮਯਾਬ ਨਹੀਂ ਹੋਈਆਂ ਔਰ ਨਾ ਹੀ ਹੋ ਸਕਦੀਆਂ ਹਨ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੀ population ਜ਼ਮੀਨ ਤੇ ਆਪਣਾ ਗੁਜ਼ਾਰਾ ਕਰਦੀ ਹੈ ਉਸ ਉਤੇ ਉਸ population ਦਾ ਭਾਰ ਹੌਲਾ ਨਹੀਂ ਹੋਇਆ। ਕਿਉਂ ? ਇਸ ਲਈ ਕਿ ਉਹ ਆਪਣੇ ਰੁਜ਼ਗਾਰ ਲਈ ਕਿਸੇ ਹੋਰ ਪਾਸੇ ਨਹੀਂ ਜਾ ਸਕਦੇ। ਇਹ ਤਾਂ ਸਿਰਫ ਗਰੀਬੀ ਨੂੰ ਵੰਡਣ ਵਾਲੀ ਹੀ ਗੱਲ ਹੈ। ਅਜ ਝਗੜੇ ਕੀਤੇ ਜਾਂਦੇ ਨੇ, ਇਸ ਗੱਲ ਦੀ ਮੰਗ ਕੀਤੀ ਜਾਂਦੀ ਹੈ ਕਿ ਮਜ਼ਦੂਰਾਂ ਦੀ ਮਦਦ ਕਰੋ, ਹਰੀਜਨਾਂ ਦੀ ਮਦਦ ਕਰੋ, ਫਲਾਂਨੇ ਨੇ scheduled caste treat ਕਰੋ ਪਰ ਮੈਨੂੰ ਕੋਈ ਹੈਰਾਨਗੀ ਨਹੀਂ ਹੋਵੇਗੀ ਜੇ ਅੱਜ ਤੋਂ ਪੰਜ ਸਾਲਾਂ ਬਾਅਦ ਇਹ ਮੰਗ ਕੀਤੀ ਜਾਵੇ ਕਿ ਸਮੁੱਚੇ ਤੌਰ ਤੇ ਸਾਰੀ ਦਿਹਾਤੀ ਆਬਾਦੀ ਨੂੰ ਹੀ scheduled castes treat ਕਰਕੇ ਉਨ੍ਹਾਂ ਨੂੰ ਇਸ ਮੰਤਵ ਦੀਆਂ ਸਾਰੀਆਂ concessions ਦਿਓ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਵਕਤ ਜ਼ਰੂਰ ਆਏਗਾ ਜੇ ਹਾਲਤ ਇਸੇ ਤਰ੍ਹਾਂ ਜਾਰੀ ਰਹੇ।

**ਚੌਧਰੀ ਬਲਬੀਰ ਸਿੰਘ** : ਇਹ ਵੀ ਤਾਂ ਦਸੋ ਕਿ vote of thanks ਦੇ ਹੱਕ ਵਿਚ ਬੋਲ ਰਹੇ ਹੋ ਜਾਂ ਦੂਜੇ ਪਾਸੇ ? (Interruptions)

**ਸਰਦਾਰ ਅਜਮੇਰ ਸਿੰਘ**: ਡਿਪਟੀ ਸਪੀਕਰ ਸਾਹਿਬ, ਇਹ ਤਾਂ ਆਪਣੀ ਆਦਤ ਤੋਂ ਮਜਬੂਰ ਹਨ (bell) ਬਹਰ ਹਾਲ, ਮੈਂ ਬਾਕੀ ਗੱਲਾਂ ਫੇਰ ਕਿਸੇ ਹੋਰ ਮੌਕੇ ਤੇ ਅਰਜ਼ ਕਰਾਂਗਾ, ਇਸ ਵੇਲੇ ਮੈਂ ਇਸੇ ਗੱਲ ਤੇ ਜ਼ਿਆਦਾ ਜ਼ੋਰ ਦੇਣਾ ਚਾਹੁੰਦਾ ਹਾਂ ਕਿ ਜਰੂਰਤ ਇਸ ਵੇਲੇ ਇਹ

ਹੈ ਕਿ ਜ਼ਮੀਨ ਤੋਂ ਭਾਰ ਘਟਾਇਆ ਜਾਵੇ। ਤੁਸੀ ਅਮਰੀਕਾ ਦੀ ਮਿਸਾਲ ਲਓ। ਕਿਸੇ ਵੇਲੇ ਉਥੋਂ ਦੀ ਅਬਾਦੀ ਦੀ ੮੫ ਫ਼ੀਸਦੀ ਦਾ ਨਿਰਭਰ ਜਮੀਨ ਤੇ ਸੀ। ਹੁਣ ਸਿਰਫ ੧੩ percent ਆਬਾਦੀ ਜ਼ਮੀਨ ਤੇ ਕੰਮ ਕਰਦੀ ਹੈ, ਬਾਕੀ ਦੀ ਸਾਰੀ ਆਬਾਦੀ other professions ਵਿਚ ਹੈ। ਇਸ ਲਈ ਮੈਂ ਆਪ ਦੀ ਰਾਹੀਂ ਸਰਕਾਰ ਦਾ ਧਿਆਨ ਇਸ ਗੱਲ ਵਲ ਦਵਾਉਣਾ ਚਾਹੁੰਦਾ ਹਾਂ ਕਿ ਅਜ state ਵਿਚ ਬੜੀ unpleasantness ਹੈ High Cost of production ਔਰ unemployment ਦੇ ਕਾਰਨ state ਦੀ ਇਕ ਬੜੀ ਭਿਆਨਕ ਤਸਵੀਰ ਨਜ਼ਰ ਆਉਂਦੀ ਹੈ। ਲੋਕ ਬੱਚਿਆਂ ਨੂੰ ਤਾਲੀਮ ਦੇਂਦੇ ਹਨ ਪਰ ਉਹ ਵਿਹਲੇ ਫਿਰਦੇ ਹਨ ਇਹ state ਦੀ responsibility ਹੈ ਕਿ ਉਹ ਪੜ੍ਹੇ ਲਿਖੇ ਨੌਜਵਾਨਾਂ ਨੂੰ ਰੁਜਗਾਰ ਦੇਵੇ। ਇਸ ਵੇਲੇ ਉਨ੍ਹਾਂ ਵਾਸਤੇ ਕੋਈ ਰਸਤਾ open ਨਹੀਂ। ਅੰਦਾਜ਼ਾ ਲਗਾਓ ਕਿ ਅਗਲੇ ਸਾਲਾਂ ਵਿਚ ਜਦੋਂ ਹੋਰ graduates ਕਾਲਜਾਂ ਵਿਚੋਂ ਨਿਕਲੇ ਤਾਂ ਇਹ problem ਕਿੰਨੀ serious position ਇਖਤੀਆਰ ਕਰ ਲਵੇਗੀ। ਅਸੀਂ ਉਨ੍ਹਾਂ ਨੂੰ ਤਾਲੀਮ ਦਈ ਜਾਂਦੇ ਹਾਂ, employment ਦੇ ਜ਼ਰੀਏ ਹੈ ਨਹੀਂ, ਕੋਈ ਪੇਸ਼ਾ ਨਹੀਂ ਤਾਂ ਅੰਦਾਜ਼ਾ ਲਗਾਓ ਕਿ ਪੜ੍ਹੇ ਨੌਜਵਾਨ ਕੀ ਕਰਨਗੇ ? ਕਿਥੇ ਜਾਣਗੇ ? ਮੇਰੇ ਕਹਿਣ ਦਾ ਭਾਵ ਇਹ ਹੈ ਕਿ ਕੋਈ avenues of employment ਜ਼ਰੂਰ ਹੋਣੇ ਚਾਹੀਦੇ ਹਨ, ਜਿਨ੍ਹਾਂ ਵਿਚ ਉਹ absorb ਹੋ ਸਕਣ ਵਰਨਾ ਜੇ ਇਹੀ drifting policy ਜਾਰੀ ਰਹੀ ਤਾਂ ਮੈਨੂੰ state ਦਾ future ਬੜਾ dark ਨਜ਼ਰ ਆਉਂਦਾ ਹੈ।

**श्री मुनी लाल कामरेड** (शिमला): डिप्टी स्पीकर साहब, जो motion of thanks चौधरी साहब ने पेश किया है, मैं उसकी मुखालिफत करने के लिए खड़ा हुआ हूं। मैं समझता हूं कि opposition के ज़िम्मे यह एक बड़ी unpleasant duty है कि वह गवर्नमैंट के कामों की नुक्ताचीनी करें। लेकिन यह नुक्ताचीनी हम इसलिए नहीं करते कि किसी के दिल को दुखाएं बल्कि ईमानदारी से हम महसूस करते हैं कि पंजाब की ज्यादा से ज्यादा सेवा करें और अपने खाबों के नए सूबे को तामीर करने के लिए गवर्नमैंट का साथ दें।

Address के अन्दर बहुत लम्बा चौड़ा जिक्र किया गया है कि dams बनाने के लिए बड़ी तेज़ रफतार से काम किया गया है, इतनी buildings बनाई गई हैं, मुलाज़मों के खाना खाने के लिए टिफन रूम बनाया गया है जहां कर्मचारियों को चपातियां मिलेंगीं, एक बहुत बड़ी झील बनाई गई है। लेकिन मैं कहना चाहता हूं कि सिर्फ इन्ही बातों से किसी मुल्क की तरक्की का अन्दाज़ा नहीं लगाया जा सकता बल्कि तरक्की का अन्दाज़ा लगाने के लिए हमें उन लोगों की हालत को देखना है जो शहरों की सड़कों पर घूमते हैं जिनका देहातों के अन्दर खेतों पर काम है। उन की हालत से ही ठीक अन्दाज़ा लग सकता है कि अवाम कितना आगे बढ़े हैं, मुल्क ने कितनी तरक्की है। आप बसों में जाइए, किसी जगह घूमिए, सूबे में एक सिरे से दूसरे सिरे तक जाइए, आप देखेंगे कि अवाम में अशान्ति ही अशान्ति है। मैं मानता हूं कि सूबे के अन्दर सरकार ने co-operative societies का जाल बिछाया है। मैं मानता हूं सरकार का बजट २ करोड़ से 10 करोड़ तक जा पहुँचा है। यह बड़ी भारी तरक्की की बात है। इसके बाद मैं यह भी मानता हूं कि हमारी सरकार ने waterlogging को दूर करने के लिए Master Plan तैयार किया है। इसके अलावा Address में यह भी बताया गया है कि food position में

[श्री मुनी लाल कामरेड]
हम सारे हिन्दुस्तान से आगे हैं। डिप्टी स्पीकर साहिब, land reforms और community development programme की बाबत भी जिक्र किया गया। crops Insurance की भी बात कही गई। और भी बहुत सी बातें हैं जिन्हें मैं repeat करके House का वक्त नहीं जाया करना चाहता। लेकिन इन बातों के बावजूद लोगों में अशान्ति है। उन में बेचैनी है और सब तरफ वह agitations की शकल में नमूदार हो रही है। मैं यह महसूस करता हूं कि अगर इसकी background को इस अशान्ति के कारणों को analyse किया जाए तो इसमें हमें सरकार की बहुत सी खामियां नजर आएंगी।

सब से पहले मैं education के महकमे को लेता हूं। इस सिलसिले में सरकार ने Local Bodies के schools को provincialise किया है। मैं आप को याद दिलाना चाहता हूं कि जिस वक्त सरकार ने इन स्कूलों को provincialise करने का फैसला किया था उस वक्त इस सदन के अन्दर इस की काफी मुखालिफत भी हुई थी। इस के लिए सरकार ने एक phased programme बनाया। लेकिन मुझे यह कहते बड़ा अफसोस होता है कि वह बात अभी नहीं की वहीं पड़ी है। इस का कोई तसल्ली बख्श इन्तज़ाम सरकार नहीं कर पाई है जिस का नतीजा यह हुआ है कि students के अन्दर indiscipline बढ़ता जा रहा है। स्कूलों में teachers की पूरी तादाद नहीं मिलती और इस तरफ महकमा Education का बन्दोबस्त अच्छा नहीं। डिप्टी स्पीकर साहिब, मौजूदा नसल ने हिन्दुस्तान को consolidate किया और इस की नई तामीर करनी है लेकिन हमें देखना यह है कि अगर आने वाली नसल में discipline न हुआ, उस को proper training न मिली तो यह आज़ादी कहां तक बरकरार रह सकेगी। आने वाली nation को proper lines पर training देनी मौजूदा सरकार का फर्ज़ अव्वलीन है। मैं Education के महकमे को criticise नहीं करता क्योंकि मैं महसूस करता हूं उन का काम कई fold बढ़ गया है, लेकिन मैं यह कहे बगैर नहीं रह सकता कि proper planning न होने के कारण Education के लिहाज़ से हम इस वक्त दूसरे सूबों के मुकाबले में zero हैं। यहां यह कहते हैं कि सातवीं तक तालीम फ्री कर दी है। मगर जब तक compulsory education नहीं हो जाती तब तक कोई फायदा नहीं होगा।

फिर हमारी सरकार ने कहा है कि हम ने जो भाखड़ा बनाया है उस को देखने के लिए visitors बहुत आए और उन्होंने इस की बड़ी तारीफ की है। हमारा भी इस डैम की वजह से सिर ऊंचा होता है मगर जब हम corruption की बातें सुनते हैं जो यहां होतीं हैं तो हमारा सिर उतना ही शर्म के मारे झुक जाता है। जितनी भी Enquiry Committees या High Powered-Committees बैठी हैं उन की रिपोर्ट से कुरप्शन की एक तसवीर सामने आती है। जब भी इन कमेटियों की कोई रिपोर्ट आती है तो नए २ instances सामने आते हैं और ऐसा मालूम होता है कि मुल्क में corruption तरक्की कर रही है। इस वजह से आम

आदमी जो किसी भी शोमे में काम करता है बेचैनी महसूस करता है । आज 20 वी सदी में पंजाब के लोग जबान के मसलों में उलझे हुए हैं तो इस की वजह यह है कि यहां के लोगों के दिमाग में सरकार के खिलाफ एक जज़बा है और उस को निकालने के लिए उन के सामने कोई भी एजीटेशन आ जाए वह उसी में शामिल हो जाते हैं। आज इस किस्म के दौर में से गुज़रते हुए अगर हमारी सरकार यह कहे कि सब कुछ अच्छा है तो यह तो पुराने बादशाहों वाली बात करती है जिन को बगावत का तब तक पता नहीं चलता था जब तक कि इनकलाब नहीं हो जाता था । यह कहते हैं कि हमारा एक democratic देश है और ऐसे देश में सोशलिज़म लाना काफ़ी मुश्किल बात है । मैं मानता हूं यहां पर पुलीटीकल पार्टी का यह हक है कि वह सरकार के प्रोग्राम की मुखालिफत करे और सरकार heavy taxation से काम नहीं ले सकती। इसी वजह इन्होंने compulsory labour legislation बनाने की बात इन्होंने सोची है यह ठीक है कि यहां dictatorship नहीं है इस वजह से यह बातें नहीं हो सकतीं मगर इसी बात को बहाना नहीं बनाया जा सकता कि इस वजह से तरक्की में रुकावट होती है । तरक्की में रुकावट की वजह तो सरकार के काम करने का ढंग है कि जिस तरीके से सारे काम होते हैं । Tax payer clean administration चाहते हैं। आज वक्त का तकाज़ा है कि वह ज्यादा से ज्यादा टैक्स दे मगर वह भी तो clean and efficient administration और इंसाफ की मांग करता है । आज यहां उल्टे day to day administration में interference होती है । मैं मौदगिल साहिब की इज्ज़त करता हूं उन्होंने फरमाया कि हमारे वर्कर्ज़ काम करते हैं, थानों में जाते हैं । मगर मैं पूछता हूं कि क्या कांग्रेस वर्कर्ज़ का काम यही रह गया है कि administration में interference करें, क्या उन के पास और कोई constructive काम नहीं रह गया कि वह थानों के ही चक्र लगाते रहते हैं और खाह मखाह उन के काम में दखल देते रहें । यह हमारे देश की गिरावट की बहुत बड़ी वजह है । अगर हुकमरान लोगों के ज़हन में यह बात पैदा हो जाए कि हम तो हकूमत करने के लिए ही पैदा हुए हैं तो आम जनता के दिलों में अफसरों के काम और तरक्की की प्लैन्ज़ में दिलचस्पी नहीं रहती । आज जबकि आम आदमी टैक्सों के बोझ के तले दबा हुआ है तो जब वह इस किस्म की disparity बढ़ाने वाली बातों को देखता है तो उस के ज़हन में एक नफरत का जज़बा पैदा होता है और एक agitation पैदा होती है । गवर्नर साहिब ने अपने एड्रेस में एक बात कही कि हरेक मैम्बर सरकार को सुझाव दे । मैं ने देखा है कि जो हम सुझाव देते हैं उन को टालने की कोशिश की जाती है। मैं ने एक सुझाव दिया था कि जो इस सूबे के बैकवर्ड, पहाड़ी या हरियाना के इलाके हैं उन की तरफ ज्यादा ध्यान दिया जाए मगर सरकार सुनती ही नहीं जिस की वजह से वहां के लोगों में बेचैनी फैलती है। साबक पैप्सु के कंडाघाट का इलाका आज शिमला ज़िला में शामिल है । मैं इन से पूछता हूं कि क्या इन्होंने उस इलाके का कोई आदमी नौकरी में चपरासी भी भर्ती किया ? यह इस बात को contradict नहीं कर सकते । मैं बिला खौफ तरदीद कह सकता हूं कि आप ने उस इलाके में एक

[श्री मुनी लाल कामरेड ]
मील सड़क भी नहीं बनाई । अंग्रेजों ने इस इलाके को भर्ती का ज़रखेज़ मैदान बना के रखा और इस सरकार ने भी उन की तरह ही इस इलाके को नज़रअंदाज़ कर रखा है । (विघ्न) मैं बताता हूं , आप को तो कुछ नजर नहीं आता । Deputy Speaker Sahib, P.W.D. के वजीर साहिब जरा ध्यान से सुनें । आज हिमाचल प्रदेश की सरकार 500 मील सड़कें बनाने की बात करती है और average 300, 400 मील की बनती है एक साल की । लेकिन आप ने हिन्दी रिजन के लिए कोई बात नहीं की और आज जब कि संकट का ज़माना है, चीन border पर बैठा आंखें दिखा रहा है तो पहाड़ के लोग गुलामों की तरह खामोश नहीं बैठे रहेंगे । इस मुल्क में कुछ लोगों का नज़रिया international है, anti-national है । आज इन लोगों के हज़ारों workers उस इलाके में काम कर रहे हैं, Soviet Land वगैरह रसालों की कापियां तकसीम की जाती हैं और ज़बर्दस्त propaganda किया जाता है और कहा जाता है कि आप development के लिहाज़ से कितनी गिरी हुई position में हैं जबकि तिब्बत ने कितनी जल्दी तरक्की की है। सड़कें बनाई हैं, कोई आदमी रोटी के बगैर नहीं रहता । जब भूखे लोग और गरीब लोग यह propaganda सुनते हैं तो उन के ऊपर इस का जो असर होता होगा वह आप समझ सकते हैं । मैं यह चेतावनी देना चाहता हूं कि जिन इलाकों के लोगों को आप ने पसमांदा बना रखा है वह इन लोगों के हथ्थे चढ़ कर, जिन की वफादारी और allegiance किसी दूसरे मुल्क के साथ है, जिन से इन की ideology मिलती है, इस मुल्क की सरकार के लिए एक headache खड़ा कर सकते हैं। मैं आप से यह कहना चाहता हूं कि इस border की हिफाज़त के लिए सरकार को इस पिछड़े हुए पहाड़ी इलाके की तरफ जल्द अज़ जल्द ध्यान देना चाहिए । उन पर कुदरत ने जुल्म किया है, हुकमरानों और इस सरकार ने जुल्म किया है । इन लोगों को ऊपर उठाएं । House का ज्यादा वक्त न लेता हुआ मैं यह warning देता हूं कि अगर वक्त पर इन लोगों की तरफ ध्यान न दिया गया तो पंजाब में ही नहीं तमाम हिन्दुस्तान में ऐसे लोग मौजूद हैं जो गैर फौजों को liberation army का नाम दे कर खुशआमदेद कहेंगे (विघ्न) मैं Communist भाइयों की बात करता हूं, इस में डरने की क्या बात है । अगर ऐसे लोगों के यहां strong holds बन पाएं तो यह आप की मेहरबानी होगी ।

आखिरकार पंजाब ने मिल कर तरक्की करनी है और इस के लिए ज़रुरी हो जाता है कि पंजाब के सब लोग मिल कर काम करें । जिन हालात में आज पसमांदा लोग रह रहे हैं और जिस तरह उन्हें neglect किया जा रहा है इस तरह आज के बदले हुए हालात में Hariana और पंजाब के लोग गुमराह नहीं किए जा सकते । आप उन्हें हिन्दू धर्म के नाम पर नहीं जीत सकते । रोटी कपड़े के नाम पर आप उन्हें खड़ा कर सकते हैं । यह एक लावा है जो पक रहा है । विशाल हरियाणा का और विशाल हिमाचल प्रदेश का । यह matter देने वाले कौन लोग हैं । आप ने उन्हें असंतुष्ट किया और यह लावा इकट्ठा हो गया । इसे

आप हिन्दू धर्म के नाम पर या सिख पंथ के नाम पर नहीं रोक सकते और न ही इस प्रांत को बचा सकते हैं। यहां तो आज आशवासन की ज़रूरत है। आज agricultural मज़दूर जाग उठा है। हमारे चीफ मिनिस्टर साहिब आज इस हाउस में assurance दें कि जितने भी backward इलाके हैं उन के लिए Third Five-Year Plan में Special Provision किया जाएगा। जिस तरह कि हिमाचल प्रदेश में भारी allocation ऐसे इलाकों के लिए की गई है इसी तरह यहां पर भी की जाए। तब ही लोगों को इस सरकार पर विश्वास होगा वरना वह गुमराही के ऐसे गढ़े में जा गिरेंगे कि जहां से निकलना मुश्किल होगा। चाहे आप पंजाब की तकसीम मानें या विशाल हरियाणा बनाएं लोगों को विश्वास में लाना निहायत ज़रूरी है। यह बात कह कर I thank you very much, Sir.

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦਪੁਰ) : **ਡਿਪਟੀ ਸਪੀਕਰ ਸਾਹਿਬ,** ਮੈਂ ਉਸ ਪ੍ਰਸਤਾਵ ਦੀ ਜਿਹੜਾ ਕਿ ਚੌਧਰੀ ਸ੍ਰੀ ਚੰਦ ਨੇ ਗਵਰਨਰ ਸਾਹਿਬ ਵਲੋਂ ਦਿਤੇ ਭਾਸ਼ਨ ਲਈ ਧੰਨਵਾਦ ਕਰਨ ਲਈ ਇਸ ਹਾਊਸ ਵਿਚ ਪੇਸ਼ ਕੀਤਾ ਹੈ ਉਸ ਦੀ ਪ੍ਰੋੜਤਾ ਕਰਦਾ ਹਾਂ। ਇਹ ਇਕ ਚੰਗੀ ਤਰ੍ਹਾਂ ਤਿਆਰ ਕੀਤਾ ਭਾਸ਼ਨ ਸੀ ਅਤੇ ਮੈਂ ਕੋਸ਼ਿਸ਼ ਕਰਾਂਗਾ ਕਿ ਇਸ ਦੀ ਸ਼ਲਾਘਾ ਕਰ ਸਕਾਂ। ਮੈਂ ਖਾਸ ਤੌਰ ਤੇ ਗਵਰਨਰ ਸਾਹਿਬ ਦਾ ਮਸ਼ਕੂਰ ਹਾਂ ਕਿ ਜਿਨ੍ਹਾਂ ਨੇ ਇਸ ਹਾਊਸ ਦੇ ਮੈਂਬਰ ਸਾਹਿਬਾਨ ਦਾ ਧਿਆਨ ਉਨ੍ਹਾਂ ਦੇ ਆਪਣੇ ਫਰਾਇਜ਼ ਵਲ ਦਿਵਾਇਆ ਹੈ। ਉਨ੍ਹਾਂ ਨੇ ਇਹ ਵੀ ਜ਼ਿਕਰ ਆਪਣੇ ਭਾਸ਼ਨ ਦੇ ਆਖਰ ਵਿਚ ਕੀਤਾ ਹੈ ਕਿ ਇਹ ਫਰਜ਼ ਬੜੇ ਔਖੇ ਨੇ ਅਤੇ ਇਨ੍ਹਾਂ ਨੂੰ ਪਾਲਨਾ ਕਿਸੇ ਵੀ ਸਰਕਾਰ ਲਈ ਅਤੇ ਲੋਕਾਂ ਲਈ ਚੰਗਾ ਹੁੰਦਾ ਹੈ। ਇਥੋਂ ਦੀ ਸਰਕਾਰ ਨੇ ਜੋ ਕੰਮ ਕੀਤੇ ਹਨ ਜੋ ਕਰ ਰਹੀ ਹੈ ਅਤੇ ਜੋ ਕੰਮ ਕਰਨਾ ਚਾਹੁੰਦੀ ਹੈ ਸਾਰੇ ਮੈਂਬਰਾਂ ਦਾ ਫਰਜ਼ ਹੈ ਕਿ ਉਹ ਆਪਣੇ ਹਲਕਿਆਂ ਦੇ ਲੋਕਾਂ ਤਕ ਪਹੁੰਚਾਣ ਅਤੇ ਉਨ੍ਹਾਂ ਲੋਕਾਂ ਦੀਆਂ ਖਾਹਸ਼ਾਂ, ਇਛਾਵਾਂ ਅਤੇ ਤਕਲੀਫਾਂ ਜਿਨ੍ਹਾਂ ਦੀ ਇਹ ਮੈਂਬਰ ਨੁਮਾਇੰਦਗੀ ਇਸ ਹਾਊਸ ਵਿਚ ਕਰਦੇ ਹਨ ਸਰਕਾਰ ਤਕ ਪਹੁੰਚਾਣ। ਇਹ ਕੰਮ ਔਖਾ ਹੈ ਅਤੇ ਡਿਪਟੀ ਸਪੀਕਰ ਸਾਹਿਬ, ਇਹ ਕੰਮ ਹੋਰ ਵੀ ਔਖਾ ਹੋ ਜਾਂਦਾ ਹੈ ਜਦੋਂ ਸਾਡੀਆਂ ਤਕਲੀਫਾਂ ਦਾ ਇਹਸਾਸ ਹਾਊਸ ਨੂੰ ਤੇ ਸਰਕਾਰ ਨੂੰ ਹੋਵੇ। ਅਸੀਂ ਜਦੋਂ ਇਥੇ ਸੈਸ਼ਨ ਵਿਚ ਹਾਜ਼ਰੀ ਦੇ ਕੇ ਵਾਪਸ ਆਪਣਿਆਂ ਹਲਕਿਆਂ ਵਿਚ ਜਾਂਦੇ ਹਾਂ ਤਾਂ ਅਸੀਂ ਉਨ੍ਹਾਂ ਤਕ ਇਹ ਗੱਲਾਂ ਪਹੁੰਚਾਂਦੇ ਹਾਂ ਕਿ ਸਾਡੀ ਸਰਕਾਰ ਇਹ ਕੁਝ ਤੁਹਾਡੇ ਲਈ ਕਰ ਰਹੀ ਹੈ ਅਤੇ ਕੰਮ ਉਸ ਨੇ ਕੀਤਾ ਹੈ ਅਤੇ ਇਨਾ ਕੰਮ ਕੀਤਾ ਜਾ ਰਿਹਾ ਹੈ, ਪਰ ਡਿਪਟੀ ਸਪੀਕਰ ਸਾਹਿਬ, ਉਨਾਂ ਨੂੰ ਸਾਡੀਆਂ ਗੱਲਾਂ ਤੇ ਯਕੀਨ ਨਹੀਂ ਆਉਂਦਾ ਕਿਉਂਕਿ ਉਹ ਆਪਣੀਆਂ ਅੱਖਾਂ ਤੇ ਸਾਡੀਆਂ ਗਲਾਂ ਨਾਲੋਂ ਵਧੇਰੇ ਯਕੀਨ ਕਰਦੇ ਹਨ। ਠੀਕ ਅਤੇ ਸੁਭਾਵਿਕ ਵੀ ਹੈ ਕਿ ਅੱਖਾਂ ਦੇ ਵੇਖੇ ਨਾਲੋਂ ਕੰਨਾਂ ਦੇ ਸੁਣੇ ਤੇ ਯਕੀਨ ਘਟ ਹੀ ਆਉਂਦਾ ਹੈ। ਕਿਸੇ ਨੂੰ ਕੋਈ ਚੂੰਢੀ ਵਢੇ ਅਤੇ ਫਿਰ ਭਾਵੇਂ ਅਸੀਂ ਕਿੰਨਾ ਹੀ ਕਹੀ ਜਾਈਏ ਕਿ ਤੈਨੂੰ ਪੀੜ ਨਹੀਂ ਹੁੰਦੀ ਉਹ ਸਾਡੀ ਗੱਲ ਮੰਨਣ ਲਈ ਕਦੀ ਵੀ ਤਿਆਰ ਨਹੀਂ ਹੁੰਦਾ, ਕਿਉਂਕਿ ਪੀੜ ਨੂੰ ਤਾਂ ਉਹ ਆਪ ਅਨੁਭਵ ਕਰ ਰਿਹਾ ਹੁੰਦਾ ਹੈ। ਸਾਡੇ ਕਹਿਣ ਤੇ ਉਹ ਕਿਵੇਂ ਮੰਨੇ। ਸਾਡੀ ਗੱਲ ਤੇ ਉਹ ਵਿਸ਼ਵਾਸ ਕਿਵੇਂ ਕਰੇ। ਮੈਂ ਤਾਂ ਇਥੇ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਜਦੋਂ ਉਹ ਬਾਹਰ ਜਾਂਦੇ ਨੇ ਤਾਂ ਉਹ ਲੋਕਾਂ ਨੂੰ ਦਸਣ ਕਿ ਸਰਕਾਰ ਕੀ ਕਰ ਰਹੀ ਹੈ ਅਤੇ ਇਸ ਨੇ ਕੀ ਕੁਝ ਉਨ੍ਹਾਂ ਲਈ ਕੀਤਾ ਹੈ ਅਤੇ ਜੇਕਰ ਉਹ ਲੋਕਾਂ ਤਕ ਇਹ ਪਹੁੰਚਾਂਦੇ ਨੇ ਕਿ ਪੰਜਾਬ ਸਰਕਾਰ ਉਨ੍ਹਾਂ ਲਈ ਕੀ ਕਰ ਰਹੀ ਹੈ ਤਾਂ ਉਹ ਇਥੇ ਆ ਕੇ ਵੀ ਦਸ ਦਿੱਤਾ ਕਰਨ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਕਿ ਲੋਕ ਇਨ੍ਹਾਂ ਦੀਆਂ ਗੱਲਾਂ ਕਿਸ ਹਦ ਤਕ ਸੁਣਦੇ ਹਨ ਅਤੇ ਉਨ੍ਹਾਂ ਤੇ ਕਿਨਾ ਕੁ ਵਿਸ਼ਵਾਸ਼ ਕਰਦੇ ਹਨ । ਜੇਕਰ ਅਸੀਂ ਲੋਕਾਂ ਦੀਆਂ ਔਕੜਾਂ ਨੂੰ ਇਥੇ ਨਹੀਂ ਬਿਆਨ ਕਰ ਸਕਦੇ ਤਾਂ ਅਸੀਂ ਆਪਣੇ ਹੱਕਾਂ ਨੂੰ ਕਦੇ ਵੀ ਪੂਰਾ ਨਹੀਂ ਕਰਦੇ ਅਤੇ ਉਨ੍ਹਾਂ ਦਾ ਸਾਡੇ ਉਪਰ ਜੋ ਭਾਰ ਹੈ, ਉਸ ਨੂੰ ਨਹੀਂ ਲਾਹੁੰਦੇ । ਇਸ ਦੇ ਨਾਲ ਹੀ ਇਕ ਔਖ ਇਹ ਵੀ ਹੈ ਕਿ ਜਿਵੇਂ ਗਵਰਨਰ ਸਾਹਿਬ ਨੇ ਵੀ ਇਸ ਔਖਿਆਈ ਦਾ ਜ਼ਿਕਰ ਕੀਤਾ ਹੈ ਜੇਕਰ ਉਸ ਦੇ ਬਾਰੇ ਉਨ੍ਹਾਂ ਲੋਕਾਂ ਦੀਆਂ ਤਕਲੀਫਾਂ ਨੂੰ ਜਿਨ੍ਹਾਂ ਨਾਲ ਸਾਡਾ ਮੈਂਬਰਾਂ ਦਾ ਵਾਹ ਪੈਂਦਾ ਹੈ। ਗਵਰਨਰ ਸਾਹਿਬ ਤੇ ਮਨਿਸਟਰਾਂ ਤਕ ਲੈ ਕੇ ਜਾਣਗੇ, ਉਨ੍ਹਾਂ ਦੀਆਂ ਅੱਖਾਂ ਹਨ ਅਤੇ ਬੀਨਾਈ ਵੀ ਬੜੀ ਤੇਜ਼ ਹੈ ਪਰ ਨਜ਼ਰ ਨਾਲ ਵੇਖਦੇ ਨਹੀਂ, ਕੰਨ ਹਨ ਅਤੇ ਸੁਣਨ ਦੀ ਸ਼ਕਤੀ ਬਹੁਤ ਤੇਜ਼ ਹੈ ਪਰ ਸੁਣਦੇ ਨਹੀਂ ਜਾਂ ਉਹ ਵੇਖ ਕੇ ਅਣਡਿਠ ਕਰ ਦਿੰਦੇ ਹਨ ਅਤੇ ਸੁਣ ਕੇ ਅਣਸੁਣਿਆ ਕਰ ਦਿੰਦੇ ਹਨ ਇਹ ਸਾਡੇ ਵਾਸਤੇ ਔਖੀ ਗੱਲ ਹੈ ਕਿ ਅਸੀਂ ਉਨ੍ਹਾਂ ਨੂੰ ਆਪਣੀਆਂ ਤਕਲੀਫਾਂ ਕਿਸ ਤਰ੍ਹਾਂ ਸੁਣਾਈਏ ਤੇ ਦਿਖਾਈਏ ।

ਦੂਜੀ ਗੱਲ ਜਿਸ ਵਲ ਮੈਂ ਆਪ ਦੀ ਰਾਹੀਂ ਧਿਆਨ ਦਿਵਾਣਾ ਚਾਹੁੰਦਾ ਹਾਂ ਉਹ ਇਹ ਅਖਾਣ ਹੈ ਕਿ 'ਚਰਾਗ ਤਲੇ ਹਨੇਰਾ' ਭਾਖੜਾ ਕੰਟ੍ਰੋਲ ਬੋਰਡ ਦੇ ਚੇਅਰਮੈਨ ਸਾਡੇ ਗਵਰਨਰ ਸਾਹਿਬ ਆਪ ਹਨ । ਭਾਖੜੇ ਦੀ ਦੁਨੀਆਂ ਵਿਚ ਮਿਸਾਲ ਨਹੀਂ ਮਿਲਦੀ । ਇਸ ਦੀ ਬੜੀ ਉਸਤਤ ਕੀਤੀ ਗਈ ਹੈ । ਫਿਰ ਜਦੋਂ Hoist Chamber ਦਾ ਨੁਕਸਾਨ ਹੋਇਆ ਤਾਂ ਅਖਬਾਰਾਂ ਨੇ ਇਸ ਸਰਕਾਰ ਦੀਆਂ ਭੇਜੀਆਂ ਖਬਰਾਂ ਨੂੰ ਛਾਪਿਆ ਅਤੇ ਦਸਿਆ ਕਿ ਇਹ ਇਕ unprecedented ਕੰਮ ਸੀ ਜਿਹੜਾ ਕਿ ਪੰਜਾਬ ਸਰਕਾਰ ਦੇ ਕਰਮਚਾਰਿਆਂ ਨੇ ਕੀਤਾ ਅਤੇ ਕਿੰਨੇ ਡੂੰਘੇ ਪਾਣੀ ਵਿਚ ਸੁਰੰਗ ਨੂੰ ਬੰਦ ਕਰਨ ਦਾ ਕੰਮ ਕੀਤਾ, ਇਸ ਦੀ ਮਿਸਾਲ ਨਹੀਂ ਮਿਲਦੀ ਪਰ ਮੈਂ ਹੈਰਾਨ ਹਾਂ ਕਿ ਸ਼ਾਇਦ ਹੀ ਇਹੋ ਜੇਹਾ ਸ਼ਦਾਈਆਂ ਦਾ ਦੇਸ਼ ਕੋਈ ਹੋਰ ਸਾਨੂੰ ਮਿਲੇ ਜਿਥੇ ਇਹੋ ਜਿਹਾ ਡੈਮ ਬਣਾਕੇ ਤੇ ਇੰਨੇ ਡੂੰਘੇ ਪਾਣੀ ਹੇਠਾਂ ਸੁਰੰਗ ਬਣਾ ਕੇ ਤੋੜੀ ਗਈ ਹੋਵੇ ਅਤੇ ਫੇਰ ਵੀ ਜਨਤਾ ਇਹੋ ਜਿਹੇ ਕਰਮਚਾਰੀਆਂ ਨੂੰ ਮਨਜ਼ੂਰ ਕਰ ਲਵੇ । ਸ਼ਾਇਦ ਹੀ ਇਸ ਦੀ ਮਿਸਾਲ ਕਿਸੇ ਦੁਨੀਆਂ ਦੇ ਹੋਰ ਕੋਨੇ ਵਿਚ ਮਿਲੇ । ਇਹ ਉਹ ਕਰਮਚਾਰੀ ਹਨ ਜੋ ਲੋਕਾਂ ਦੀਆਂ ਜਾਨਾਂ ਨਾਲ ਖੇਡਣ । Hoist Chamber ਬਣਾਉਣ ਤੋਂ ਪਹਿਲਾਂ ਜ਼ਰੂਰੀ ਸੀ ਕਿ ਉਸ ਗੱਲ ਨੂੰ ਅਨੁਭਵ ਕੀਤਾ ਜਾਂਦਾ ਕਿ ਇਹ ਸਕੀਮ ਚਾਲੂ ਹੋ ਵੀ ਸਕਦੀ ਹੈ ਜਾਂ ਨਹੀਂ । ਜੇਕਰ ਇਨਾ ਖਤਰਾ ਸੀ ਤਾਂ ਪਹਿਲਾਂ ਇਸ ਦਾ ਸਹੀ ਜਾਇਜ਼ਾ ਕਿਉਂ ਨਾ ਲੈ ਲਿਆ ਗਿਆ । ਇਸ ਗੱਲ ਵਲ ਤਾਂ ਕਿਸੇ ਨੇ ਧਿਆਨ ਹੀ ਨਹੀਂ ਦਿੱਤਾ ਕਿ hoist chamber ਕਿਵੇਂ ਟੁਟਾ ਇਸ ਦੇ ਕੀ ਕਾਰਨ ਹੋ ਸਕਦੇ ਹਨ ? ਮੈਂ ਆਪ ਭਾਖੜੇ ਉਸ ਸਮੇਂ ਵੀ ਗਿਆ ਸਾਂ ਜਦੋਂ ਟਨਲ ਬਣਾਈ ਗਈ ਸੀ ਜਦੋਂ Hoist ਚੈਂਬਰ ਤਿਆਰ ਕੀਤਾ ਗਿਆ ਸੀ ਅਤੇ ਉਦੋਂ ਵੀ ਗਿਆ ਹਾਂ ਜਦੋਂ Hoist ਚੈਂਬਰ ਟੁਟਾ । ਮੈਂ ਇਹ ਮੁਨਾਸਿਬ ਨਹੀਂ ਸਮਝਦਾ ਕਿ ਹੋਰ ਵਿਸਥਾਰ ਵਿਚ ਜਾਵਾਂ ਕੀ ਇਹ ਮੁਨਾਸਿਬ ਨਹੀਂ ਸੀ ਕਿ ਆਉਣ ਵਾਲੇ ਖਤਰੇ ਨੂੰ ਅਨੁਭਵ ਕਰ ਲਿਆ ਜਾਂਦਾ ਅਤੇ ਇਸ ਦੀ ਰੋਕ ਲਈ ਯੋਗ ਪ੍ਰਬੰਧ ਕਰ ਲਏ ਜਾਂਦੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕ ਗਵਰਨਰ ਸਾਹਿਬ ਤੋਂ ਜਿਨ੍ਹਾਂ ਨੇ ਇਸ ਕੰਟਰੋਲ ਬੋਰਡ ਨੂੰ ਬਣਾਇਆ ਹੈ ਅਤੇ ਇਸ ਸਰਕਾਰ ਅਤੇ ਕੇਂਦਰੀ ਸਰਕਾਰ ਪਾਸੋਂ ਮੰਗ ਕਰਦੇ ਹਨ ਕਿ ਉਨ੍ਹਾਂ ਕਦੀ ਇਹ ਵੀ ਸੋਚਿਆ ਹੈ ਕਿ ਇਸ ਦੇ ਟੁਟਣ ਦੇ ਕਾਰਨ ਕੀ ਹਨ ਅਤੇ ਕੀ ਉਹ ਵੇਖਣਗੇ । ਜਿਥੋਂ ਤਕ ਮੇਰੀ ਸਮਝ ਕੰਮ ਕਰਦੀ ਹੈ ਇਸ ਦੇ ਤਿੰਨ ਵਡੇ ਕਾਰਨ ਹੋ

ਸਕਦੇ ਹਨ ਅਤੇ ਇਨ੍ਹਾਂ ਤੋਂ ਵਧ ਕੋਈ ਕਾਰਨ ਨਹੀਂ ਹੋ ਸਕਦਾ। ਇਨ੍ਹਾਂ ਤਿੰਨਾਂ ਹੀ ਕਾਰਨਾਂ ਦੀ ਜ਼ਿੰਮੇਂਦਾਰੀ ਗੌਰਮੈਂਟ ਦੀ ਹੈ। ਇਸ ਦੀ ਜ਼ਿੰਮੇਂਦਾਰੀ ਸਰਕਾਰੀ ਕਰਮਚਾਰੀਆਂ ਤੇ ਆ ਸਕਦੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਚੀਜ਼ ਤਾਂ ਇਹ ਹੈ ਕਿ hoist ਚੈਂਬਰ ਦੀ ਰਾਹੀਂ tunnel ਵਿਚੋਂ controlled ਪਾਣੀ ਕਢਣ ਦੀ ਸਕੀਮ ਦਾ ਕੰਮ ਨਾਮੁਮਕਿਨ ਸੀ ਅਤੇ ਜੇਕਰ ਇਹ ਨਾਮੁਮਕਿਨ ਸੀ ਅਤੇ ਸਰਕਾਰ ਦੇ ਕਰਮਚਾਰੀਆਂ ਨੇ ਇਸ ਨਾਮੁਮਕਿਨ ਕੰਮ ਵਿਚ ਹਥ ਪਾਇਆ ਤਾਂ ਕਿਉਂ ਪਾਇਆ ਅਤੇ ਜੇਕਰ ਉਹ ਉਸ ਨੂੰ ਨਾਮੁਮਕਿਨ ਸਮਝਦੇ ਸਨ ਤਾਂ ਕੀ ਉਨ੍ਹਾਂ ਸਰਕਾਰ ਦੇ pressure ਹੇਠਾਂ ਇਸ ਕੰਮ ਨੂੰ ਹਥ ਨਹੀਂ ਪਾਇਆ। ਉਸ ਦਾ ਜੋ ਅਸਰ ਹੋ ਸਕਦਾ ਸੀ ਉਸ ਵਲ ਧਿਆਨ ਕਰਨਾ ਚਾਹੀਦਾ ਸੀ । ਹਰ ਮੁਮਕਿਨ ਅਸਰ ਦਾ ਪ੍ਰਬੰਧ ਕਰਨਾ ਚਾਹੀਦਾ ਸੀ। ਦੂਜਾ ਇਹ ਕਿ ਜੇਕਰ ਇਹ ਕੰਮ ਮੁਮਕਿਨ ਸੀ ਅਤੇ ਇਹ ਮੁਮਕਿਨ ਕੰਮ ਨੂੰ ਸਰਕਾਰ ਨੇ ਹਥ ਪਾਇਆ ਤਾਂ ਇਹ ਵੇਖਣਾ ਸੀ ਕਿ ਇਸ ਦੇ ਡੀਜ਼ਾਇਨ ਵਿਚ ਤਾਂ ਕਿਤੇ ਕੋਈ ਨੁਕਸ ਨਹੀਂ, ਕੀ ਡੀਜ਼ਾਇਨ ਠੀਕ ਤਿਆਰ ਕੀਤਾ ਗਿਆ ਸੀ, ਅਤੇ ਸਰਕਾਰੀ ਕਰਮਚਾਰੀਆਂ ਨੇ ਇਸ ਵਲ ਆਪਣਾ ਪੂਰਾ ਧਿਆਨ ਦਿੱਤਾ ਅਤੇ ਡੀਜ਼ਾਇਨ ਨੂੰ ਪੂਰੀ ਮਿਹਨਤ ਅਤੇ ਧਿਆਨ ਨਾਲ ਤਿਆਰ ਕੀਤਾ ਸੀ। ਤਾਂ ਫਿਰ ਉਸ ਵਿਚ ਪੈਣ ਵਾਲੇ ਹਰ ਮੁਮਕਿਨ ਨੁਕਸ ਦਾ ਵੀ ਪ੍ਰਬੰਧ ਕਰ ਦੇਣਾ ਜ਼ਰੂਰੀ ਸੀ ਜੇਕਰ ਡੀਜ਼ਾਇਨ ਵਿਚ ਕੋਈ ਖਰਾਬੀ ਸੀ ਤਾਂ ਇਸ ਦਾ ਇੰਤਜ਼ਾਮ ਕਿਉਂ ਨਹੀਂ ਕੀਤਾ ਗਿਆ। ਇਸ ਦੀ ਜ਼ਿੰਮੇਂਵਾਰੀ ਕਿਸ ਤੇ ਆ ਸਕਦੀ ਹੈ? ਤੀਜਾ ਵਡਾ ਕਾਰਨ ਇਹ ਹੈ ਕਿ ਜੇਕਰ Hoist ਚੈਂਬਰ ਦੀ ਸਕੀਮ ਮੁਮਕਿਨ ਸੀ ਅਤੇ ਜਿਸ ਕੰਮ ਲਈ ਇਹ ਤਿਆਰ ਕੀਤਾ ਗਿਆ ਉਹ ਇਸ ਤੋਂ ਪੂਰੀ ਤਰ੍ਹਾਂ ਲਿਆ ਜਾ ਸਕਦਾ ਸੀ ਅਤੇ ਇਸ ਦੇ ਡੀਜ਼ਾਇਨਾਂ ਵਿਚ ਕੋਈ ਨੁਕਸ ਨਹੀਂ ਸੀ ਅਤੇ ਉਹ ਹਰ ਤਰ੍ਹਾਂ ਪੂਰੇ ਧਿਆਨ ਨਾਲ ਤਿਆਰ ਕੀਤੇ ਗਏ ਸਨ ਤਾਂ ਫਿਰ ਕੀ ਇਸ ਦੀ execution ਵਿਚ ਨੁਕਸ ਸੀ। ਮਸਲਾ ਠੀਕ ਨਹੀਂ ਸੀ। ਜੇਕਰ design ਠੀਕ ਸੀ ਅਤੇ ਬਾਕੀ ਸਭ ਚੀਜ਼ਾਂ ਠੀਕ ਸਨ ਤਾਂ ਉਹ ਸਹੀ ਤਰੀਕੇ ਨਾਲ ਨਹੀਂ ਬਣਾਇਆ ਗਿਆ ਹੋਣਾ। ਇਹ ਜ਼ਿਮਵਾਰੀ ਕਿਸਦੀ ਹੋ ਸਕਦੀ ਹੈ ਸਰਕਾਰ ਦੀ ਜਾਂ ਇਸ ਸਰਕਾਰ ਦੇ ਮਾਹਿਰਾਂ ਦੀ, ਜਿਨ੍ਹਾਂ ਨੇ ਇਸ ਨੂੰ ਬਣਾਇਆ। ਅਤੇ ਕਰਮਚਾਰੀਆਂ ਦੀ ਜਿਨ੍ਹਾਂ ਦੀ ਇਹ ਪ੍ਰਸ਼ੰਸਾ ਕਰਦੇ ਨਹੀਂ ਥਕਦੇ। ਇਨ੍ਹਾਂ ਤਿੰਨਾਂ ਵਜੂਹਾਤ ਤੋਂ ਇਲਾਵਾ ਹੋਰ ਕੋਈ ਚੌਥੀ ਵਜ੍ਹਾ ਇਸ ਚੈਂਬਰ ਦੇ fail ਹੋਣ ਦੀ ਹੋ ਹੀ ਨਹੀਂ ਸਕਦੀ। ਅਤੇ ਨਾ ਹੀ ਮੈਂ ਇਸ ਦਾ ਜ਼ਿੰਮੇਵਾਰ ਕੋਈ natural cause ਮੰਨਦਾ ਹਾਂ। ਇਨ੍ਹਾਂ ਤਿੰਨਾਂ causes ਤੋਂ ਇਲਾਵਾ ਹੋਰ ਕੋਈ cause ਨਹੀਂ ਹੋ ਸਕਦਾ।

ਡਿਪਟੀ ਸਪੀਕਰ ਸਾਹਿਬ, Hoist chamber ਦੇ ਨੁਕਸਾਨ ਦੀ ਪੜਤਾਲ ਕਰਨ ਲਈ ਇਕ ਕਮੇਟੀ ਬਣਾਈ ਗਈ। ਇਸ enquiry ਕਮੇਟੀ ਦੇ ਮੈਂਬਰ ਕੌਣ ਹਨ? Consultant Body ਦੇ ਮੈਂਬਰ ਅਤੇ ਭਾਖੜਾ ਕੰਟਰੋਲ ਬੋਰਡ ਦੇ ਮੈਂਬਰ enquiry ਕਮੇਟੀ ਦੇ ਮੈਂਬਰ ਬਣਾ ਦਿੱਤੇ ਗਏ ਹਨ ਅਤੇ ਇਹ ਮੁਮਕਿਨ ਨਹੀਂ ਹੋ ਸਕਦਾ ਕਿ ਉਹ ਆਪਣੇ ਖਿਲਾਫ ਆਪ ਹੀ finding ਦੇਣ। ਕਿਉਂਕਿ ਉਸੇ consultative body ਦੇ ਮੈਂਬਰਾਂ ਨੇ ਉਸ ਕੰਮ ਨੂੰ approve ਕੀਤਾ ਉਸੇ design ਨੂੰ approve ਕੀਤਾ ਅਤੇ ਉਸ ਦੀ construction ਨੂੰ approve ਕੀਤਾ ਸੀ ਜੇਕਰ ਇਹ ਨਾਮੁਮਕਿਨ ਗੱਲ ਸੀ ਤਾਂ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਕਰਨੀ ਨਹੀਂ ਸੀ । ਇਹ ਕਿਥੋਂ ਦਾ ਰਾਹ ਹੈ ਕਿ ਇਕ ਚੀਜ਼ ਨੂੰ ਬਰਬਾਦ ਹੋਣ ਦਿੱਤਾ ਜਾਵੇ ਅਤੇ ਫਿਰ ਦੁਬਾਰਾ ਬਣਾਨਾ ਸ਼ੁਰੂ ਕਰ ਦਿੱਤਾ ਜਾਵੇ । ਗਰੀਬ ਆਦਮੀ ਉਸ ਦੇ ਨੁਕਸਾਨ ਨਾਲ ਮਰ ਗਏ ਸਿਰਫ ਸਾਡੇ ਇਨ੍ਹਾਂ ਮਾਹਿਰਾਂ ਦੀ ਅਣਗਹਿਲੀ ਕਾਰਨ । ਇਹ ਠੀਕ ਹੈ ਕਿ ਸਰਕਾਰ ਨੇ 75 ਹਜ਼ਾਰ ਰੁਪਿਆ ਉਨ੍ਹਾਂ ਦੇ ਵਾਰਸਾਂ ਲਈ ਮਨਜ਼ੂਰ ਕੀਤਾ ਹੈ ਪਰ ਕੀ ਸਰਕਾਰ ਉਨ੍ਹਾਂ ਮਾਵਾਂ ਨੂੰ ਜਿਨਾਂ ਦੇ ਬਚੇ ਮਾਰੇ ਗਏ ਹਨ ਬੱਚੇ ਮੋੜ ਕੇ ਦੇ ਸਕਦੀ ਹੈ ਜਾਂ ਉਨ੍ਹਾਂ ਰੰਡੀਆਂ ਨੂੰ ਜਿਨ੍ਹਾਂ ਦੇ ਸੁਹਾਗ ਇਸ Hoist Chamber ਦੇ ਨੁਕਸਾਨ ਨਾਲ ਸਦਾ ਲਈ ਅਲੋਪ ਹੋ ਗਏ ਉਹ ਸੁਹਾਗ ਮੋੜ ਸਕਦੀ ਹੈ । ਜਿਹੜੇ ਬਚੇ ਆਪਣੇ ਪਿਤਾ ਦੇ ਮਰਨ ਨਾਲ ਯਤੀਮ ਹੋ ਗਏ ਹਨ ਕੀ ਸਰਕਾਰ ਉਨ੍ਹਾਂ ਨੂੰ ਉਨ੍ਹਾਂ ਦੇ ਪਿਤਾ ਮਿਲਾਏ ਜਾਂ ਮਿਲਾ ਸਕਦੀ ਹੈ ? ਜੇਕਰ ਸਰਕਾਰ ਤਿਆਰ ਹੈ ਤਾਂ ਮੈਂ ਇਕ ਇਕ ਪੈਸਾ ਮੰਗ ਕੇ ਸਰਕਾਰ ਨੂੰ 75 ਹਜ਼ਾਰ ਰੁਪਏ ਦੀ ਥਾਂ ੮੦ ਹਜ਼ਾਰ ਰੁਪਏ ਵਾਪਸ ਦੇਣ ਨੂੰ ਤਿਆਰ ਹਾਂ । ਇਨ੍ਹਾਂ ਦੀਆਂ ਮੌਤਾਂ ਦੀ ਸਰਕਾਰ ਜ਼ਿੰਮੇਦਾਰ ਹੈ । ਲੋਕ ਸਰਕਾਰ ਦੇ ਕਰਮਚਾਰੀਆਂ ਤੇ ਇਲਜ਼ਾਮ ਲਗਾਂਦੇ ਹਨ ਕਿ ਇਹ ਇਨ੍ਹਾਂ ਕਰਮਚਾਰੀਆਂ ਦੀ negligence ਸੀ ਅਤੇ criminal negligence ਸੀ । ਇਹ ਕਿਸੇ natural cause ਨਾਲ ਨਹੀਂ ਮਰੇ ਬਲਕਿ negligence ਕਾਰਨ murder ਕੀਤੇ ਗਏ ਹਨ । ਕੀ ਕਦੀ ਇਹ ਵੀ ਸੋਚਿਆ ਗਿਆ ਹੈ ਕਿ ਇਸ ਦੀ design ਵੀ defective ਹੋ ਸਕਦੀ ਹੈ ਜਾਂ ਇਸ ਦੀ execution ਵਿਚ ਨੁਕਸ ਰਹਿ ਸਕਦਾ ਹੈ । ਅਤੇ ਇਸ ਨੁਕਸ ਰਹਿਣ ਨਾਲ experts ਨੂੰ ਇਹ ਪਤਾ ਨਹੀਂ ਸੀ ਕਿ ਇਸ ਦਾ ਅਸਰ ਕੀ ਹੋਵੇਗਾ । ਜਿਥੋਂ ਦਾ ਪਾਣੀ Hoist Chamber ਦੇ ਫਟਣ ਨਾਲ ਨਿਕਲਿਆ, ਉਹ ਰਸਤਾ ਪਾਣੀ ਦੇ ਨਿਕਲਣ ਦਾ ਨਹੀਂ ਸੀ ਅਤੇ ਇਸ ਦਾ ਅਸਰ ਕੀ ਭਿਆਨਕ ਤਬਾਹੀ ਨਹੀਂ ਲਿਆ ਸਕਦਾ ਸੀ ! ਜੇਕਰ ਥੋੜ੍ਹਾ ਹੋਰ ਨੁਕਸਾਨ ਹੋ ਜਾਂਦਾ ਤਾਂ ਪੰਜਾਬ ਦੇ ਦੋ ਤਿੰਨ ਚਾਰ ਜ਼ਿਲ੍ਹੇ ਰੁੜ੍ਹ ਜਾਂਦੇ ਅਤੇ ਲੱਖਾਂ ਜਾਨਾਂ ਕੰਮ ਆਉਂਦੀਆਂ ।

1954 ਵਿਚ ਜਦੋਂ ਬਾਰਸ਼ਾਂ ਨਾਲ ਹੜ ਆਏ ਸੀ ਤਾਂ ਇਤਨੀ ਤਬਾਹੀ ਹੋਈ ਸੀ ਸਿਰਫ ਤਿੰਨ ਚਾਰ ਦਿਨ ਦੀ ਬਾਰਸ਼ ਨਾਲ ਜਿਸ ਨੂੰ ਕਿ ਹੁਣ ਤੱਕ ਯਾਦ ਕੀਤਾ ਜਾਂਦਾ ਹੈ । ਪਰ ਜੇ ਖੁਦਾ ਨਾ ਖਾਸਤਾ ਇਹ 300, 400 ਫੁਟ ਉਚਾ ਕੱਠਾ ਕੀਤਾ ਹੋਇਆ ਪਾਣੀ ਟੁੱਟ ਜਾਏ ਤਾਂ ਤੁਸੀਂ ਆਪ ਅੰਦਾਜ਼ਾ ਲਾ ਸਕਦੇ ਹੋ ਕਿ ਇਸ ਨਾਲ ਕੀ ਨੁਕਸਾਨ ਹੋ ਸਕਦਾ ਹੈ । ਜਦੋਂ ਸਰਕਾਰ ਇਨ੍ਹਾਂ ਇੰਜੀਨੀਅਰਾਂ ਨੂੰ ਇਤਨੀਆਂ ਤਨਖਾਹਾਂ ਦੇ ਰਹੀ ਹੈ ਅਤੇ ਹੋਰ ਇਤਨੀਆਂ ਸਹੂਲਤਾਂ ਦੇ ਰਹੀ ਹੈ ਤਾਂ ਫਿਰ ਕੀ ਵਜ੍ਹਾ ਹੈ ਕਿ ਇਸ ਅਣਗਹਿਲੀ ਦੀ ਬਾਕਾਇਦਾ ਜੁਡੀਸ਼ਲ ਇਨ ਕੁਆਇਰੀ ਨਾ ਕੀਤੀ ਜਾਵੇ । ਜਿਸ ਦਾ ਕਿ ਕੋਈ ਪ੍ਰੈਜ਼ੀਡੈਂਟ ਜੱਜ ਹੋਵੇ । ਤਾਂ ਜਿਨ੍ਹਾਂ ਦਾ ਇਤਨਾ ਜਾਨੀ ਨੁਕਸਾਨ ਹੋਇਆ ਹੈ ਉਨ੍ਹਾਂ ਦੇ ਪਰਵਾਰਾਂ ਦੀ ਤਸੱਲੀ ਹੋ ਸਕੇ । ਜਿਹੜੇ ਆਦਮੀ ਮਰੇ ਹਨ ਇਹ ਗੱਲ ਠੀਕ ਹੈ ਉਹ murder ਹੋਏ ਹਨ । ਮੈਂ ਦਾਵੇ ਨਾਲ ਕਹਿ ਸਕਦਾ ਹਾਂ ਅਤੇ ਇਸ ਸਰਕਾਰ ਤੇ ਇਲਜ਼ਾਮ ਲਗਾਉਂਦਾ ਹੋਇਆ ਸੈਂਟਰਲ ਗਵਰਨਮੈਂਟ ਤੋਂ ਅਤੇ ਗਵਰਨਰ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਇਸ ਕੇਸ ਦੀ ਕੋਰਟ ਵਿਚ enquiry ਕੀਤੀ ਜਾਵੇ । ਜਿਹੜੇ ਆਦਮੀ ਇਨ੍ਹਾਂ ਨੇ enquiry ਤੇ ਲਗਾਏ ਹੋਏ ਹਨ ਇਨ੍ਹਾਂ ਵਿਚ ਐਸਾ ਕੋਈ ਆਦਮੀ ਨਹੀਂ ਹੈ ਜੋ ਸਹੀ ਰਾਏ ਦੇ ਸਕੇ । ਮੈਂ ਉਨ੍ਹਾਂ ਨੂੰ ਦੁਲਟ ਰਿਪੋਰਟ ਦਾ ਹਵਾਲਾ ਦਵਾਉਂਦਾ ਹੋਇਆ ਦਸਦਾ ਹਾਂ ਕਿ ਕਿਸਤਰ੍ਹਾਂ ਬੇਦਰਦੀ ਨਾਲ ਰੁਪਿਆ ਖਰਚ ਕੀਤਾ ਗਿਆ

ਇਸ ਵਿਚ ਦਸਿੱਆ ਗਿਆ ਹੈ । ਜਿਸ ਗਰੀਬ ਨੇ ਪੈਸਾ ਪੈਸਾ ਜੋੜ ਕੇ ਬੇਟਰਮੈਂਟ ਲੇਵੀ ਦਾ ਦੇਣਾ ਹੈ ਉਨ੍ਹਾਂ ਦਾ ਬੱਚਾ ਬੱਚਾ ਇਸ ਗੱਲ ਦੀ ਮੰਗ ਕਰਦਾ ਹੈ ਕਿ ਕਿਉਂ ਇਤਨੀ ਫਜ਼ੂਲ ਖਰਚੀ ਕੀਤੀ ਗਈ । ਪੰਜਾਬ ਦਾ ਹਰ ਸ਼ਖਸ ਇਸ ਗੱਲ ਦੀ ਮੰਗ ਕਰਦਾ ਹੈ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਵੱਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਉਹ ਇਹ ਗੱਲ ਹੈ ਜਿਹੜੀ ਕਿ ਸਾਡੀ ਆਪਣੀ ਨਜ਼ਰ ਹੇਠ ਹੋਈ ਹੈ । ਭਾਵੇਂ ਇਹ ਗ਼ਲਤੀ ਸਰਕਾਰ ਦੀ ਹੈ ਪਰ ਇਸ ਦੀ ਜ਼ਿੰਮੇਵਾਰੀ ਸਾਡੇ ਤੇ ਵੀ ਆਉਂਦੀ ਹੈ । ਅਸੀਂ ਦੇਖਦੇ ਹਾਂ ਕਿ ਪਿਛਲੇ ਸਾਲ 15 ਤਾਰੀਖ ਨੂੰ ਗਵਰਨਰ ਸਾਹਿਬ ਨੇ ਭਾਸ਼ਨ ਦਿੱਤਾ ਹੈ ਅਤੇ ਇਸ ਤੋਂ ਬਾਅਦ 35 ਕਰੋੜ ਰੁਪਿਆ ਪੰਜਾਬ ਗੌਰਮੈਂਟ ਦੇ ਬਜਟ ਵਾਸਤੇ ਪਾਸ ਕੀਤਾ ਅਤੇ ਰਖਿਆ । ਇਹ ਖਬਰ ਟਰਬਿਊਨ ਅਖਬਾਰ ਵਿਚ ਛਪੀ ਹੈ ਕਿ ਅਸੀਂ 35 ਕਰੋੜ ਵਿਚੋਂ ਸਿਰਫ 20 ਕਰੋੜ ਰੁਪਿਆ ਸਾਢੇ ਦਸ ਮਹੀਨਿਆਂ ਵਿਚ ਖਰਚ ਕਰ ਸਕੇ ਹਾਂ । 10 ਕਰੋੜ ਰੁਪਿਆ ਜਿਹੜਾ ਬਾਕੀ ਹੈ, ਮੈਂਬਰ ਸਾਹਿਬ ਹਿਸਾਬ ਲਗਾ ਲੈਣ ਕਿ, ਕੀ ਉਹ ਡੇਢ ਮਹੀਨੇ ਵਿਚ ਖਰਚ ਕੀਤਾ ਜਾ ਸਕਦਾ ਹੈ । ਜੇ ਕਰਨਗੇ ਵੀ ਤਾਂ ਉਹੀ ਗੱਲ ਹੋਵੇਗੀ ਕਿ ਚੋਰਾਂ ਦੇ ਕਪੜੇ ਤੇ ਲਾਠੀਆਂ ਦੇ ਗਜ਼ । ਇਕੋ ਤਰੀਕੇ ਨਾਲ ਖਰਚ ਹੋ ਸਕਦਾ ਹੈ, ਨਹੀਂ ਤਾਂ ਮੁਮਕਿਨ ਨਹੀਂ ਕਿ ਇਹ ਹੋ ਸਕੇ । ਇਸ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਅਸੀਂ ਅਗੇ ਨਾਲੋਂ ਪੈਦਾਵਾਰ ਜ਼ਿਆਦਾ ਵਧਾ ਲਈ ਹੈ, ਅਸੀਂ 1960-61 ਦਾ target ਪੂਰਾ ਕਰ ਲਿਆ ਹੈ । ਇਹ ਗੱਲ ਠੀਕ ਹੈ ਪਰ ਮੈਨੂੰ ਪਹਿਲਾਂ ਇਹ ਗੱਲ ਸਮਝਾਈ ਜਾਵੇ ਕਿ ਜਦੋਂ ਸਮਗਲਿੰਗ ਦੀ ਰੋਕ ਲਈ ਪੂਰਾ ਇੰਤਜ਼ਾਮ ਕੀਤਾ ਗਿਆ ਹੈ ਫੇਰ ਜਿਤਨੇ ਸਟਾਕਿਸਟ ਹਨ ਇਹ ਪਰਮਿਟ ਤੋਂ ਵਧ ਵੀ ਨਹੀਂ ਰੱਖ ਸਕਦੇ, ਇਤਨਾ ਸਰਕਾਰ ਨੇ ਕੰਟਰੋਲ ਕੀਤਾ ਹੋਇਆ ਹੈ । ਤਾਂ ਇਹ ਦੱਸਿਆ ਜਾਵੇ ਕਿ ਹਰ ਵੇਲੇ ਅਨਾਜ ਦੀਆਂ ਕੀਮਤਾਂ ਵਧਦੀਆਂ ਕਿਉਂ ਰਹਿੰਦੀਆਂ ਹਨ । ਇਹ demand and supply ਦਾ ਸਵਾਲ ਹੈ। ਡਿਪਟੀ ਸਪੀਕਰ ਸਾਹਿਬ, ਏਥੇ ਜੋ ਗੱਲਾਂ ਕਹੀਆਂ ਜਾਂਦੀਆਂ ਹਨ ਉਹ practical ਸ਼ਕਲ ਵਿਚ ਨਹੀਂ ਆਉਂਦੀਆਂ, ਇਸੇ ਲਈ ਲੋਕ ਇਨ੍ਹਾਂ ਦੀਆਂ ਗੱਲਾਂ ਨਹੀਂ ਮੰਨਦੇ । ਭਾਵੇਂ ਇਸ ਸਰਕਾਰ ਵਿਚ ਕਈ ਹੋਰ ਮਨਿਸਟਰ ਹਨ, ਪਰ ਜੇ ਸਰਕਾਰ ਮੰਨੀ ਜਾਂਦੀ ਹੈ ਤਾਂ ਉਹ ਸਰਦਾਰ ਪਰਤਾਪ ਸਿੰਘ ਹੈ । ਅਸੀਂ ਸਪੀਕਰ ਸਾਹਿਬ ਦੇ ਜ਼ਿਲ੍ਹੇ ਅਤੇ ਆਪਣੀ ਸਰਕਾਰ ਦੇ ਜ਼ਿਲ੍ਹੇ ਵਿਚ ਗਏ । ਇਹ ਲੋਕਾਂ ਨੂੰ ਕਹਿੰਦੇ ਹਨ ਕਿ ਜਿਵੇਂ ਮਰਜ਼ੀ ਗਹਿਣੇ ਪਾਈ ਧੀਆਂ ਭੈਣਾਂ ਫਿਰਨ । ਅੱਜ ਸਾਰੇ ਲੋਕਾਂ ਦੀ ਇਜ਼ਤ ਮਹਿਫੂਜ਼ ਹੈ । ਪਰ ਇਸ ਗੱਲ ਦਾ ਸਬੂਤ ਮੈਨੂੰ ਉਦੋਂ ਮਿਲਿਆ, ਜਦੋਂ ਮੈਂ ਅੰਮ੍ਰਿਤਸਰ ਵਿਚ ਆਪਣੇ ਰਿਸ਼ਤੇਦਾਰਾਂ ਦੇ ਘਰ ਇਕ ਮਰਗ ਤੇ ਗਿਆ । ਮੈਂ ਉਥੇ ਇਕ ਆਪਣੀ ਰਿਸ਼ਤੇਦਾਰ ਔਰਤ ਦੀ ਰਾਜ਼ੀ ਖੁਸ਼ੀ ਜਦੋਂ ਪੁੱਛੀ ਤਾਂ ਉਸ ਨੇ ਦੱਸਿਆ ਕਿ ਭਾਈ ਕੀ ਦੱਸਾਂ ਹਰ ਵੇਲੇ ਮੇਰਾ ਤਾਂ ਧਿਆਨ ਲੜਕੀਆਂ ਵੱਲ ਹੀ ਲੱਗਿਆ ਰਹਿੰਦਾ ਹੈ, ਪਤਾ ਨਹੀਂ ਸਕੂਲੋਂ ਮੁੜ ਕੇ ਆਉਂਦੀਆਂ ਹਨ ਕਿ ਨਹੀਂ । ਇਹ ਇਥੋਂ ਦੇ ਲਾ ਐਂਡ ਆਰਡਰ ਦੀ ਹਾਲਤ ਹੈ।

ਇਸ Law and Order ਦੀ ਅਤੇ ਸਰਕਾਰ ਦੇ ਚੰਗੇ ਕੰਮ ਕਰਨ ਬਾਰੇ ਜੇ ਲੋਕਾਂ ਦੀ ਰਾਏ ਲੈਣੀ ਹੈ ਜੋ ਕਿ ਇਕ ਪਾਰਟੀ ਦੀ ਸਰਕਾਰ ਹੈ ਤਾਂ ਇਸ ਸੂਬੇ ਦੇ ਅਪਰ ਹਾਊਸ ਦੀਆਂ ਜਿਹੜੀਆਂ ਦੋ ਸੀਟਾਂ ਖਾਲੀ ਹੋਈਆਂ ਹਨ, ਜਿਹੜੀਆਂ graduates ਅਤੇ ਉਸਤਾਦਾਂ ਦੇ ਹਲਕੇ ਦੀਆਂ ਖਾਲੀ ਹੋਈਆਂ ਹਨ ਇਹ ਇਸ ਸੂਬੇ ਦੀ intelligensia ਨੂੰ concern ਕਰਦੀਆਂ ਹਨ । ਇਨ੍ਹਾਂ ਵਿਚੋਂ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਇਕ graduates constituency ਲਈ ਅਤੇ ਦੂਸਰੀ teachers constituency ਲਈ ਚੁਣਿਆ ਜਾਣਾ ਹੈ। ਮੈਂ ਆਪਣੀ ਪਾਰਟੀ ਦੀ ਸਰਕਾਰ ਨੂੰ ਸਲਾਹ ਦਿਆਂਗਾ ਕਿ ਇਨ੍ਹਾਂ ਦੇ ਲਈ ਸਰਕਾਰੀ ਪਾਰਟੀ ਆਪਣੇ ਆਦਮੀ ਖੜ੍ਹੇ ਕਰੇ। ਆਖਿਰ ਇਹ ਜਨਤਾ ਦਾ ਰਾਜ ਹੈ ਤੇ ਜੋ ਕੁਝ ਵੀ ਕਰਨਾ ਹੈ ਜਨਤਾ ਦੇ ਸੁਖ ਲਈ ਹੀ ਕਰਨਾ ਹੈ। ਜੇ ਰਾਮ ਰਾਜ ਕਾਇਮ ਕਰਨਾ ਹੈ ਤਾਂ ਏਦੂੰ ਚੰਗਾ ਹੋਰ ਕੋਈ ਤਰੀਕਾ ਨਹੀਂ ਕਿ intelligensia ਦੀ ਸਲਾਹ ਸਰਕਾਰ ਦੇ ਕੰਮ ਦੀ ਸ਼ਲਾਘਾ ਦੇ ਬਾਰੇ ਵਿਚ ਲਈ ਜਾਵੇ। ਇਸ ਲਈ ਮੈਂ ਆਪਣੇ ਦੋਸਤਾਂ ਨੂੰ ਸਲਾਹ ਦਿਆਂਗਾ ਕਿ ਹਾਈ ਕਮਾਂਡ ਤੇ ਜ਼ੋਰ ਪਾਕੇ ਆਪਣੇ ਆਦਮੀ ਜ਼ਰੂਰ ਖੜ੍ਹੇ ਕੀਤੇ ਜਾਣ ਅਤੇ ਲੋਕਾਂ ਦੀ ਰਾਇ ਪੁੱਛੀ ਜਾਵੇ। ਜੇ ਇਸ ਤਰ੍ਹਾਂ ਹੋਵੇ ਤਾਂ ਲਾਜ਼ਮੀ ਤੌਰ ਤੇ ਹੱਕਦਾਰ ਹਾਂ ਕਿ ਅਸੀਂ ਇਥੇ ਰਹੀਏ। ਵਰਨਾ ਸਾਨੂੰ ਇਸ ਗੱਲ ਨੂੰ ਮਹਿਸੂਸ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਕੇ ਅਸੀਂ ਠੀਕ ਤਰ੍ਹਾਂ ਆਪਣਾ ਫਰਜ਼ ਨਿਭਾ ਸਕਦੇ ਹਾਂ। ਗੱਲਾਂ ਤਾਂ, ਡਿਪਟੀ ਸਪੀਕਰ ਸਾਹਿਬ, ਹੋਰ ਵੀ ਆਖਣੀਆਂ ਸਨ, ਕਿਸੇ ਹੋਰ ਮੌਕੇ ਤੇ ਕਹਾਂਗਾ, ਪਰ ਇੰਨਾਂ ਜ਼ਰੂਰ ਕਹਾਂਗਾ ਕਿ ਇਨ੍ਹਾਂ ਦੋ ਸੀਟਾਂ ਲਈ ਜ਼ਰੂਰ ਆਪਣੇ ਆਦਮੀਆਂ ਨੂੰ ਖੜ੍ਹਾ ਕਰੀਏ ਤਾਂ ਜੋ intelligensia ਦੀ ਰਾਇ ਸਰਕਾਰ ਦੇ ਕੰਮਾਂ ਦੀ ਸ਼ਲਾਘਾ ਜਾਂ ਉਸ ਦੇ ਵਿਰੁਧ ਜਾਣੀ ਜਾ ਸਕੇ।

**ਸਰਦਾਰ ਆਤਮਾ ਸਿੰਘ** (ਸੁਲਤਾਨਪੁਰ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਇਕ ਗੱਲ ਕਹੀ, ਉਹ ਮੈਂ ਹਾਊਸ ਨੂੰ ਅਰਜ਼ ਕਰਨੀ ਚਾਹੁੰਦਾ ਹਾਂ। ਉਨ੍ਹਾਂ ਨੇ ਫਰਮਾਇਆ ਕਿ ਕਈ ਥਾਵਾਂ ਤੇ ਪੰਜਾਬ ਦੇ ਵਿਚ ਗਰਮਾ ਗਰਮੀ ਹੋਣ ਦੇ ਬਾਵਜੂਦ ਵੀ S.G.P.C. ਦੇ elections ਜਿਸ ਸ਼ਾਂਤੀਪੂਰਨ ਢੰਗ ਨਾਲ ਹੋਏ ਉਸ ਲਈ ਪੰਜਾਬ ਦਾ Administration ਅਤੇ Police ਵਧਾਈ ਦੀ ਹਕਦਾਰ ਹੈ।

ਮੈਂ ਇਸ ਵਿਚ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਤਿੰਨ ਸਿੱਖ ਵਜ਼ੀਰਾਂ ਨੇ 16th November, 1958 ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਬਜ਼ਾ ਕੀਤਾ ਅਤੇ ਪੰਜਾਬ ਦੀ ਧਰਤੀ ਉਤੇ ਇਨ੍ਹਾਂ ਸਿਖ ਵਜ਼ੀਰਾਂ ਨੇ ਆਪਣੇ ਵਖ ਵਖ ਦਲ ਕਾਇਮ ਕੀਤੇ। ਮੁਖ ਮੰਤਰੀ ਨੇ ਦਸ਼ਮੇਸ਼ ਦਲ ਬਣਾਇਆ, ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਮਾਲਵਾ ਦਲ ਅਤੇ ਗਿਆਨੀ ਕਰਤਾਰ ਸਿੰਘ ਨੇ ਪੰਥ ਸੇਵਕ ਦਲ ਬਣਾਇਆ। ਅਤੇ ਬਾਅਦ ਵਿਚ election ਲੜਨ ਲਈ ਇਨ੍ਹਾਂ ਦਲਾਂ ਨੂੰ ਇਕੱਠੇ ਕਰਕੇ ਇਕ ਨਵੀਂ ਪਾਰਟੀ ਖੜ੍ਹੀ ਕੀਤੀ ਜਿਸ ਦਾ ਨਾਂ ਰਖਿਆ ਸਾਧ ਸੰਗਤ ਬੋਰਡ। ਅਤੇ election ਲਈ ਸਰਕਾਰ ਦੀਆਂ ਕਾਰਾਂ, ਸਰਕਾਰੀ ਖਜ਼ਾਨੇ ਦਾ ਪੈਟਰੋਲ ਅਤੇ ਹੋਰ ਸਰਕਾਰੀ ਮਸ਼ੀਨਰੀ ਇਸਤੇਮਾਲ ਕੀਤੀ ਗਈ। ਪੰਜਾਬ ਸਰਕਾਰ ਨੇ ਇਕ ਪਾਰਟੀ ਬਣਾ ਕੇ ਗੁਰਦੁਆਰਾ ਚੋਣ ਲੜੀ ਇਸ ਤਰ੍ਹਾਂ ਇਕ ਜ਼ਾਹਿਰ interference ਕੀਤੀ, ਮਗਰ Address ਵਿਚ ਇਹ ਲਿਖਿਆ ਕਿ ਕੋਈ interference ਨਹੀਂ ਹੋਈ।

**श्री उपाध्यक्ष** : इन बातों के लिए एक अलग से definite motion लाइए। [The hon. Member should bring in a separate and a definite motion for this purpose.]

**ਸਰਦਾਰ ਆਤਮਾ ਸਿੰਘ** : ਮੈਂ, ਜਨਾਬ, ਚੋਣਾਂ ਦਾ ਜ਼ਿਕਰ ਕਰ ਰਿਹਾ ਹਾਂ, ਜਿਸ ਦਾ ਹਵਾਲਾ Address ਵਿਚ ਦਿੱਤਾ ਗਿਆ ਹੈ। ਜਨਾਬ, ਇਨ੍ਹਾਂ ਤਿੰਨਾਂ ਸਿੱਖ ਵਜ਼ੀਰਾਂ

ਨੇ ਗੁਰਦਵਾਰਾ ਚੋਣਾਂ ਜਿਤਣ ਲਈ ਸਾਰਾ ਸਰਕਾਰੀ ਰਸੂਖ ਵਰਤਿਆ । ਇਹ ਤਿੰਨੇ ਵਜ਼ੀਰ ਸਰਕਾਰੀ ਸਾਧ ਬਣ ਗਏ ਅਤੇ ਡਿਪੂ, ਕੋਟੇ ਤੇ ਪਰਮਿਟਾਂ ਵਾਲੇ ਸਰਕਾਰੀ ਸੰਗਤ ਬਣ ਗਏ ਅਤੇ ਇਸ ਤਰ੍ਹਾਂ ਬਣਾਇਆ ਹੋਇਆ ਬੋਰਡ ਬਣ ਗਿਆ, ਸਾਧ ਸੰਗਤ ਬੋਰਡ ।

**ਸਰਦਾਰ ਗੁਰਮੀਤ ਸਿੰਘ 'ਮੀਤ'**: ਡਿਪਟੀ ਸਪੀਕਰ, ਸਾਹਿਬ, ਕੀ ਇਹ ਹਾਊਸ ਵਿਚ parties ਦਾ manifesto discuss ਕਰ ਸਕਦੇ ਹਨ ?

**श्री उपाध्यक्ष** : आप कृपा करके relevant बोलिए । [The hon. Member is requested to be relevant.]

**ਸਰਦਾਰ ਆਤਮਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਚੋਣਾਂ ਨਿਰਪਖ ਨਹੀਂ ਹੋਈਆਂ । ਇਸ ਦੇ ਬਾਵਜੂਦ ਵੀ ਮੈਂ, ਜਨਾਬ, ਇਨ੍ਹਾਂ ਦੀ position ਦੱਸ ਦੇਣਾਂ ਚਾਹੁੰਦਾ ਹਾਂ ਕਿ ਕੁਲ ਸੀਟਾਂ 140 ਸਨ । ਉਨ੍ਹਾਂ ਵਿਚੋਂ ਸਾਧਸੰਗਤ ਬੋਰਡ ਨੂੰ ਮਿਲੀਆਂ ਸਿਰਫ ਚਾਰ । ਦੇਸ਼ ਭਗਤ ਬੋਰਡ ਵਾਲਿਆਂ ਨੂੰ ਜਿਹੜੇ ਸਾਡੇ ਮੁਲਕ ਤੇ ਹਮਲਾ ਕਰਨ ਵਾਲੇ ਦੇਸ਼ ਚੀਨ ਦੀ ਹਮਾਇਤ ਕਰਦੇ ਹਨ, ਉਨ੍ਹਾਂ ਨੂੰ ਮਿਲਿਆ ਸਿਰਫ ਗੋਲ ਅੰਡਾ । ਇਨ੍ਹਾਂ 140 ਵਿਚੋਂ 136 ਲੈ ਗਿਆ ਸ਼੍ਰੋਮਣੀ ਅਕਾਲੀ ਦਲ। ਇਨ੍ਹਾਂ ਨੂੰ ਜਦ ਇਸ ਤਰ੍ਹਾਂ ਦੀ ਹਾਰ ਮਿਲੀ ਤਾਂ ਚਾਹੀਦਾ ਤਾਂ ਇਹ ਸੀ ਕਿ ਸਰਕਾਰ ਸਿਧੇ ਰਸਤੇ ਆ ਜਾਂਦੀ ਪਰ ਇਨ੍ਹਾਂ ਨੇ ਉਸ ਤੋਂ ਬਾਅਦ ਵੀ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ । ਇਸ ਸਰਕਾਰ ਨੇ ਚੁਣੇ ਹੋਏ ਮੈਂਬਰਾਂ ਦੇ ਨਾਂ ਗਜ਼ਟ ਕਰਨ ਵਿਚ ਜਾਣ ਬੁਝ ਕੇ ਦੇਰ ਲਾਈ; ਸ਼ਾਇਆ ਨਹੀਂ ਕੀਤੇ ; ਇਸ ਲਈ ਕਿ ਨਵੀਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਛੇਤੀ ਮੀਟਿੰਗ ਨਾ ਬੁਲਾਈ ਜਾ ਸਕੇ ; ਤਾਕਿ ਹਾਰੀ ਹੋਈ ਸਰਕਾਰੀ ਜੁੰਡਲੀ ਗੁਰਦਵਾਰਿਆਂ ਵਿਚ ਧਾਂਦਲੀ ਮਚਾਈ ਰਖੇ । ਅਸੀਂ ਅਕਾਲੀ ਦਲ ਵਲੋਂ ਗ੍ਰਿਹ ਮੰਤਰੀ ਨੂੰ ਰਲ ਕੇ ਮਿਲੇ ਅਤੇ ਉਨ੍ਹਾਂ ਨੂੰ ਪੰਜਾਬ ਸਰਕਾਰ ਦੀ ਸਾਰੀ ਧਾਂਦਲੀ ਦੱਸੀ । ਹੁਣ ਯਤਨ ਕੀਤਾ ਜਾ ਰਿਹਾ ਹੈ ਕਿ ਵੇਲੇ ਸਿਰ ਅਹੁਦੇਦਾਰ ਦੀ ਚੋਣ ਤਕ ਨਾ ਹੋ ਸਕੇ ਤਾਕਿ ਪੁਰਾਣੀ ਕਮੇਟੀ ਗੁਰਦਵਾਰਾ ਫੰਡਜ਼ ਨੂੰ ਖੁਰਦ ਬੁਰਦ ਕਰ ਸਕੇ ।

**श्री उपाध्यक्ष**: इस का Address से क्या ताल्लुक है ? [How is all this relevant to the Address ?]

**ਸਰਦਾਰ ਆਤਮਾ ਸਿੰਘ** : ਮੈਂ, ਜਨਾਬ, ਇਹ ਦਸ ਰਿਹਾ ਹਾਂ ਕਿ ਇਨ੍ਹਾਂ ਨੇ ਧਾਂਦਲੀ ਮਚਾਈ ਹੋਈ ਹੈ । ਗੁਰਦੁਆਰਾ ਐਕਟ ਵਿਚ ਦਫਾ 71 ਦੇ sub-section 1 ਵਿਚ ਲਿਖਿਆ ਹੋਇਆ ਹੈ......

> "71. (1) For the purpose of the appointment of members of the Commission the Board shall, as soon as may be, after its constitution submit a list of the names of seven persons nominated by the Board, and the State Government shall after being satisfied that the persons are qualified as required by section 70 record the list ........"

ਤਾਂ, ਜਨਾਬ, ਇਸ ਦੇ ਮੁਤਾਬਿਕ ਹੱਕ ਕੇਵਲ ਨਵੇਂ ਬੋਰਡ ਨੂੰ ਹੀ ਹੈ ਕਿ ਉਹ ਉਸ ਦੇ constitute ਹੋਣ ਤੋਂ ਬਾਅਦ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਸਰਕਾਰ ਨੂੰ ਸੱਤ ਮੈਂਬਰਾਂ ਦਾ Panel ਭੇਜੇ । ਜੇ ਉਹ ਤਿੰਨ ਮਹੀਨਿਆਂ ਦੇ ਅੰਦਰ ਅੰਦਰ Panel ਨਾ ਭੇਜੇ ਤਾਂ ਹੋਰ ਮੈਂਬਰ appoint ਕੀਤੇ ਜਾਣ ਦਾ ਹੱਕ ਸਰਕਾਰ ਨੂੰ ਹੈ । ਪਰ ਇਸ ਹਾਰੀ ਹੋਈ ਪਾਰਟੀ ਨੇ ਇਕ press note ਜਾਰੀ ਕੀਤਾ ......

**Mr Deputy Speaker**: Order please, it is not relevant.

**ਸਰਦਾਰ ਆਤਮਾ ਸਿੰਘ**: ਜਨਾਬ, ਮੈਂ ਇਹ ਸਾਰੀਆਂ ਗੱਲਾਂ ਇਸ ਲਈ ਦਸਣਾ ਚਾਹੁੰਦਾ ਹਾਂ ਕਿ ਇਸ ਹਾਰੀ ਹੋਈ ਪਾਰਟੀ ਨੇ ਇਲੈਕਸ਼ਨ ਤੋਂ ਪਹਿਲੋਂ election ਦੇ ਵਿਚਕਾਰ ਅਤੇ ਹੁਣ ਵੀ election ਤੋਂ ਬਾਅਦ ਧਾਂਧਲੀ ਮਚਾਈ ਹੋਈ ਹੈ ...... (*interruptions*).

**श्री उपाध्यक्ष**: आपके ख्याल में यह सब बातें गवर्नर के Address से सबन्ध रखती हैं? [Does the hon. Member think that all these things relate to Governor's Address.]

**ਸਰਦਾਰ ਆਤਮਾ ਸਿੰਘ**: ਇਹ ਕਿਹਾ ਗਿਆ ਕਿ ਸਰਕਾਰ ਨੇ ਦਖਲ ਨਹੀਂ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਵਜ਼ੀਰ ਗਿਆਨੀ ਕਰਤਾਰ ਸਿੰਘ ਜੀ ਨੂੰ ਪਹਿਲਾਂ resign ਕਰਵਾਇਆ ਅਤੇ ਫੇਰ ਪੂਰੇ ਸਮੇਂ ਦਾ ਗੁਰਦਵਾਰਾ ਚੋਣਾਂ ਲੜਨ ਲਈ ਵਜ਼ੀਰ ਬਣਾ ਦਿਤਾ । Election ਖਤਮ ਹੋ ਜਾਣ ਤੋਂ ਬਾਅਦ ਉਨ੍ਹਾਂ ਨੂੰ reward ਦਿੱਤਾ ਗਿਆ ਅਤੇ ਨਾ ਸਿਰਫ ਵਜ਼ਾਰਤ ਬਲਕਿ ਉਨ੍ਹਾਂ ਨੂੰ ਇਕ important ਮਹਿਕਮਾ Revenue ਦਾ ਵੀ ਇਨਾਮ ਦੇ ਤੌਰ ਤੇ ਅਤਾ ਫਰਮਾਇਆ ਗਿਆ ਜੋ ਪਹਿਲੋਂ ਮੁੱਖ ਮੰਤਰੀ ਨੇ ਇਨ੍ਹਾਂ ਪਾਸੋਂ ਖੋਹ ਲਿਆ ਸੀ ।

5-00 p.m.

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਵਿਚ ਗੁਰਦਵਾਰਾ ਚੋਣਾਂ ਦਾ ਜ਼ਿਕਰ ਕੀਤਾ ਹੈ । ਇਸ ਲਈ ਮੈਂ ਇਸ ਦੇ ਸਬੰਧ ਵਿਚ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ । ਕੁਝ ਭਰਾਵਾਂ ਨੇ ਪੰਜਾਬੀ ਸੂਬੇ ਦੀ ਵਿਰੋਧਤਾ ਕੀਤੀ ਹੈ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਗੁਰਦਵਾਰਿਆਂ ਦੇ ਇਲੈਕਸ਼ਨ ਲੜੇ ਗਏ ਸਨ, ਉਸ ਸਮੇਂ ਸਿੱਧਾ ਪੰਜਾਬੀ ਸੂਬੇ ਦਾ ਮਸਲਾ ਸੀ । ਸਿੱਖਾਂ ਨੇ ਵੋਟਾਂ ਅਕਾਲੀ ਦਲ ਨੂੰ ਪੰਜਾਬੀ ਸੂਬੇ ਦੇ ਨਾਮ ਤੇ ਹੀ ਪਾਈਆਂ ਹਨ । ਇਹ ਖਾਲਸਾ ਪੰਥ ਨੇ ਪੰਜਾਬੀ ਸੂਬੇ ਦੇ ਨਾਮ ਤੇ ਫਤਵਾ ਦਿੱਤਾ ਹੈ । ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਤਾਈਂ ਔਰ ਭਾਰਤ ਸਰਕਾਰ ਤਾਈਂ ਇਹ ਗੱਲ ਪਹੁੰਚਾਉਣੀ ਚਾਹੁੰਦਾ ਹਾਂ ਕਿ ਅਜ ਪੰਜਾਬ ਦੀ ਜਨਤਾ ਜਾਗ ਉਠੀ ਹੈ, ਹਰਿਆਣੇ ਦੇ ਲੋਕ ਵਿਸ਼ਾਲ ਹਰਿਆਣਾ ਪਰਾਂਤ ਬਣਾਉਣਾ ਚਾਹੁੰਦੇ ਹਨ,ਹਿਮਾਚਲ ਦੇ ਲੋਕ ਵਿਸ਼ਾਲ ਹਿਮਾਚਲ ਬਣਾਉਣਾ ਚਾਹੁੰਦੇ ਹਨ ਔਰ ਪੰਜਾਬੀ ਬੋਲਣ ਵਾਲੇ ਇਲਾਕੇ ਦੇ ਲੋਕ ਪੰਜਾਬੀ ਸੂਬਾ ਬਣਾਉਣਾ ਚਾਹੁੰਦੇ ਹਨ । ਕੇਵਲ ਚੰਦ ਲੋਕ ਐਸੇ ਹਨ ਜਿਹੜੇ ਏਸ ਵਿਧਾਨਕ ਮੰਗ ਦੇ ਵਿਰੋਧੀ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ ਸਾਡੇ ਦੇਸ਼ ਦੇ ਵਿਚ ਬੋਲੀ ਦੇ ਆਧਾਰ ਤੇ ਤਮਾਮ ਸੂਬੇ ਬਣ ਚੁਕੇ ਹਨ ਤਾਂ ਕੋਈ ਵਜ੍ਹਾ ਨਹੀਂ ਕਿ ਅਸੀਂ ਪੰਜਾਬ ਦੇ ਵਿਚ ਵਿਸ਼ਾਲ ਹਿਮਾਚਲ, ਵਿਸ਼ਾਲ ਹਰਿਆਣਾ ਔਰ ਪੰਜਾਬੀ ਸੂਬਾ ਨਾ ਬਣਾਈਏ । ਇਸ ਮੰਗ ਦੇ ਵਿਚ ਕੋਈ ਰੁਕਾਵਟ ਨਹੀਂ ਪੈਣੀ ਚਾਹੀਦੀ । ਇਸ ਐਡਰੈਸ ਦੇ ਵਿਚ ਪੁਰਅਮਨ ਹੋਈਆਂ ਗੁਰਦਵਾਰਾ ਇਲੈਕਸ਼ਨਾਂ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਏਥੇ ਅਕਾਲੀ ਦਲ ਦੇ ਵਲੋਂ ਇਹ ਗੱਲ ਸਪਸ਼ਟ ਕਰਨਾ ਚਾਹੁੰਦਾ ਹਾਂ ਔਰ ਆਪ ਨੂੰ ਯਕੀਨ ਦਵਾਉਣਾ ਚਾਹੁੰਦਾ ਹਾਂ ਕਿ ਚੋਣਾਂ ਤੋਂ ਪਹਿਲਾਂ, ਚੋਣਾਂ ਦੇ ਦੌਰਾਨ ਔਰ ਚੋਣਾਂ ਤੋਂ ਬਾਅਦ ਸਭ ਤੋਂ ਵਡੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਦੀ ਸੀ; ਉਹ ਬਿਲਕੁਲ ਪੁਰਅਮਨ ਰਹੀ ਹੈ । ਉਨ੍ਹਾਂ ਨੇ ਸਿੱਖਾਂ ਨੂੰ ਹਦਾਇਤ ਜਾਰੀ ਕੀਤੀ ਹੋਈ ਸੀ ਕਿ ਅਗਰ ਕੋਈ ਸਿਖ ਸਰਕਾਰ ਵੱਲੋਂ ਕੀਤੀ ਜਾ ਰਹੀ

ਇਸ਼ਤਿਆਲਅੰਗੇਜ਼ੀ ਦਾ ਸ਼ਿਕਾਰ ਬਣੇਗਾ ਤਾਂ ਉਹ ਸਿਖ ਪੰਥ ਦਾ ਪਿਆਰਾ ਨਹੀਂ ਸਮਝਿਆ ਜਾਵੇਗਾ । ਸਾਡੀ ਸਰਕਾਰ ਨੇ ਚੋਣਾਂ ਹਾਰਨ ਤੋਂ ਬਾਅਦ ਅਖਬਾਰਾਂ ਦੇ ਵਿਚ ਇਕ ਪਰੈਸ ਨੋਟ ਜਾਰੀ ਕੀਤਾ । ਉਸ ਪਰੈਸ ਨੋਟ ਦੇ ਵਿਚ ਅਕਾਲੀ ਦਲ ਨੂੰ ਬਦਨਾਮ ਕਰਨ ਲਈ ਸਰਕਾਰ ਨੇ ਇਕ ਨਾਅਰਾ ਘੜਿਆ ।

ਡਿਪਟੀ ਸਪੀਕਰ ਸਾਹਿਬ, ਸਰਕਾਰ ਅੰਗਰੇਜ਼ੀ ਦੇ ਵੇਲੇ ਹਿੰਦੂਆਂ ਔਰ ਮੁਸਲਮਾਨਾਂ ਨੂੰ ਆਪਿਸ ਦੇ ਵਿਚ ਲੜਾਉਣ ਦੇ ਵਾਸਤੇ ਐਸੇ ਨਾਅਰੇ ਘੜੇ ਜਾਂਦੇ ਸਨ । ਅਜ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਸਰਕਾਰ ਦੀ ਕੈਬਨਿਟ ਨੇ ਮਤਾ ਪਾਸ ਕਰਕੇ ਉਸ ਨਾਅਰੇ ਦਾ ਜ਼ਿਕਰ ਕੀਤਾ ਔਰ ਉਹ ਨਾਅਰਾ ਅਕਾਲੀਆਂ ਦੇ ਸਿਰ ਮੜ੍ਹਿਆ । ਉਹ ਨਾਅਰਾ ਇਹ ਹੈ :

"ਸੱਜਾ ਪੈਰ ਜੁੱਤੀ ਦਾ । ਗਿਆਨੀ ਪੁੱਤ ਕੁੱਤੀ ਦਾ ।"

ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਪੰਜਾਬ ਸਰਕਾਰ ਇਹੋ ਜਿਹੀਆਂ ਕੋਝੀਆਂ ਗੱਲਾਂ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੀ । ਮੈਂ ਇਥੇ ਹਾਊਸ ਦੇ ਵਿਚ ਇਹ ਗੱਲ ਬੜੀ ਜ਼ਿੰਮੇਵਾਰੀ ਨਾਲ ਸਾਫ ਕਰਨੀ ਚਾਹੁੰਦਾ ਹਾਂ ਕਿ ਅਕਾਲੀ ਦਲ ਦੇ ਵੱਲੋਂ ਇਸ ਕਿਸਮ ਦਾ ਕੋਈ ਵੀ ਨਾਅਰਾ ਲਾਉਣ ਦੀ ਇਜਾਜ਼ਤ ਨਹੀਂ ਸੀ । ਅਗਰ ਕੋਈ ਐਸਾ ਨਾਅਰਾ ਲਾਇਆ ਗਿਆ ਹੈ ਤਾਂ ਉਹ ਸਰਕਾਰ ਦੇ ਕਿਸੇ ਪਿੱਠੂ ਨੇ ਇਨ੍ਹਾਂ ਦੇ ਇਸ਼ਾਰੇ ਤੇ ਲਾਇਆ ਹੋਵੇਗਾ ਜਾਂ ਸਰਕਾਰ ਦੀ ਸੀ.ਆਈ.ਡੀ. ਨੇ ਲਾਇਆ ਹੋਵੇਗਾ । ਸਿੱਖਾਂ ਤੇ ਭਰੋਸਾ ਕਰੋ । ਜੇ ਸਿੱਖ ਮਜ਼ਬੂਤ ਹੋਏ, ਪੰਜਾਬ ਮਜ਼ਬੂਤ ਹੋਵੇਗਾ । ਜੇ ਪੰਜਾਬ ਮਜ਼ਬੂਤ ਹੋਇਆ ਤਾਂ ਭਾਰਤ ਮਜ਼ਬੂਤ ਹੋਵੇਗਾ । ਸਰਕਾਰ ਨੂੰ ਇਸ ਲੱਕ-ਤੋੜਵੀਂ ਹਾਰ ਮਗਰੋਂ ਕਿਸੇ ਦੇ ਧਰਮ ਵਿੱਚ ਦਖਲ ਦੇਣ ਤੋਂ ਤੋਬਾ ਕਰ ਲੈਣੀ ਚਾਹੀਦੀ ਹੈ ।

**Mr Deputy Speaker** : The hon. Member should resume his seat now. He has taken enough time.

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਨੂੰ ਬੜੇ ਗੌਰ ਦੇ ਨਾਲ ਪੜ੍ਹਿਆ ਹੈ । ਗਵਰਨਰ ਦਾ ਐਡਰੈਸ ਹਮੇਸ਼ਾ ਗੌਰਮੈਂਟ ਦੀ statement of policy ਹੁੰਦੀ ਹੈ ਔਰ ਉਸ ਦੇ ਵਿਚ ਤਿੰਨਾਂ ਚੀਜ਼ਾਂ ਦਾ ਲਾਜ਼ਮੀ ਤੌਰ ਤੇ ਜ਼ਿਕਰ ਹੋਣਾ ਚਾਹੀਦਾ ਹੈ । ਪਹਿਲਾਂ ਤਾਂ ਜਿਹੜੇ ਪਿਛਲੇ ਸਾਲ ਦੇ ਵਿਚ ਕੀਤੇ ਗਏ ਕੰਮ ਹੋਣ ਉਨ੍ਹਾਂ ਦਾ ਬਿਆਨ ਹੋਵੇ, ਦੂਸਰੇ ਸੂਬੇ ਦੇ ਵਿਚ ਜਿਹੜੇ burning issues ਹੋਣ ਉਨ੍ਹਾਂ ਦਾ ਜ਼ਿਕਰ ਹੋਵੇ ਔਰ ਤੀਸਰੇ ਇਹ ਕਿ ਉਨ੍ਹਾਂ ਦਾ ਹੱਲ ਕਿਵੇਂ ਕੀਤਾ ਜਾਵੇਗਾ । ਏਸ ਐਡਰੈਸ ਦੇ ਵਿਚ ਪਹਿਲੀ ਗੱਲ ਤਾਂ ਬਿਆਨ ਕੀਤੀ ਗਈ ਹੈ ਕਿ ਮੇਰੀ ਸਰਕਾਰ ਨੇ ਇਹ ਕੀਤਾ ਹੈ, ਉਹ ਕੀਤਾ ਹੈ ਲੇਕਿਨ ਸੂਬੇ ਦੇ ਅੰਦਰ ਜਿਹੜੇ burning issues ਹਨ ਔਰ ਉਨ੍ਹਾਂ ਦਾ ਹੱਲ ਕੀ ਹੋਵੇਗਾਂ ਉਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ । ਮੈਨੂੰ ਇਹ ਗੱਲ ਬੜੇ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਅਜ ਪੰਜਾਬ ਦੇ ਅੰਦਰ ਖੁਰਾਕ ਦਾ ਜਿਹੜਾ ਮਸਲਾ ਹੈ ਉਹ ਬੜੀ ਸ਼ਿੱਦਤ ਅਖਤਿਆਰ ਕਰ ਗਿਆ ਹੈ ਔਰ ਉਹ ਜ਼ਿਆਦਾ ਸ਼ਿੱਦਤ ਇਸ ਲਈ ਅਖਤਿਆਰ ਕਰ ਗਿਆ ਹੈ ਕਿਉਂਕਿ ਆਉਣ ਵਾਲੀ ਹਾੜ੍ਹੀ ਦੀ ਫਸਲ ਬਾਰਸ਼ ਨਾ ਹੋਣ ਕਰਕੇ ਨਦਾਰਦ ਹੋ ਰਹੀ ਹੈ । ਅਜ ਜਗ੍ਹਾ ੨ ਆਟਾ 22, 23 ਰੁਪਏ ਮਣ ਵਿਕ ਰਿਹਾ ਹੈ । ਨੰਗਲ ਜਿਹੜਾ ਕਿ ਮਜ਼ਦੂਰਾਂ ਦਾ ਸੈਂਟਰ ਹੈ ਉਥੇ ਵੀ 23 ਰੁਪਏ ਮਣ ਆਟਾ ਵਿਕ ਰਿਹਾ ਹੈ । ਪਿਛਲੇ ਚੰਦ ਦਿਨ ਹੋਏ ਹਨ, ਪੰਡਤ ਮੋਹਨ

[ਪੰਡਿਤ ਰਾਮ ਕਿਸ਼ਨ ਭੜੋਲੀਆਂ]

ਲਾਲ ਹੋਰਾਂ ਨੇ ਆਪਣੀ ਇਕ ਸਟੇਟਮੈਂਟ ਦੇ ਵਿਚ ਕਿਹਾ ਸੀ ਕਿ ਅਸੀਂ ਬਹੁਤ ਸਾਰੇ ਡਿਪੂ ਖੋਲ੍ਹ ਦਿਤੇ ਹਨ ਔਰ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਭਾ ਤੇ ਕਾਬੂ ਪਾ ਲਵਾਂਗੇ। ਪਰ ਉਸ ਤੋਂ ਅਗਲੇ ਦਿਨ ਅੰਬਾਲੇ ਦੇ ਡਿਪਟੀ ਕਮਿਸ਼ਨਰ ਨੇ ਇਹ ਸਟੇਟਮੈਂਟ ਕਢੀ ਸੀ ਕਿ ਮੈਂ ਅੰਬਾਲੇ ਦੇ ਡਿਪੂਆਂ ਦੇ ਵਿਚ ਕਿਤੇ ਆਟਾ ਨਹੀਂ ਦੇਖਿਆ। ਇਹ ਡਿਪਟੀ ਕਮਿਸ਼ਨਰ ਅੰਬਾਲਾ ਦਾ ਆਪਣਾ ਬਿਆਨ ਹੈ, ਕੋਈ ਮੇਰਾ ਬਿਆਨ ਨਹੀਂ ਹੈ। ਅਜ ਇਸ ਮਾਮਲੇ ਦੇ ਬਾਰੇ ਗੌਰਮੈਂਟ ਬਿਲਕੁਲ ਸੁਸਤ ਦਿਖਾਈ ਦੇ ਰਹੀ ਹੈ ਔਰ ਮੈਨੂੰ ਖਤਰਾ ਹੈ ਕਿ ਆਉਣ ਵਾਲੇ ਦਿਨਾਂ ਦੇ ਵਿਚ ਕਿਤੇ ਕਾਲ ਵਰਗੇ ਹਾਲਾਤ ਨਾ ਹੋ ਜਾਣ। ਅਗਰ ਇਸ ਤੇ ਹੁਣ ਤੋਂ ਕਾਬੂ ਪਾਉਣ ਦੀ ਕੋਸ਼ਿਸ਼ ਨਾ ਕੀਤੀ ਗਈ ਤਾਂ ਹਾਲਾਤ ਬਹੁਤ ਖਰਾਬ ਹੋ ਜਾਣਗੇ। ਇਸ ਤੋਂ ਇਲਾਵਾ ਖੰਡ ਦਾ ਮਸਲਾ ਵੀ ਪਿੰਡਾਂ ਦੇ ਵਿਚ ਸ਼ਿੱਦਤ ਅਖਤਿਆਰ ਕਰ ਚੁਕਿਆ ਹੈ। ਅਜ ਸਰਦਾਰ ਆਤਮਾ ਸਿੰਘ ਹੋਰਾਂ ਦੇ ਸਵਾਲ ਦੇ ਜਵਾਬ ਵਿਚ ਪੰਡਿਤ ਮੋਹਣ ਲਾਲ ਹੋਰੀਂ ਦਸ ਰਹੇ ਸੀ ਕਿ ਉਹ ਪਿੰਡਾਂ ਦੇ ਵਿਚ ਕਿਸ ਹਿਸਾਬ ਦੇ ਨਾਲ ਦਿੱਤੀ ਜਾਂਦੀ ਹੈ। ਉਹ ਉਸ ਵੇਲੇ ਜਾਣ ਬੁਝ ਕੇ ਇਧਰ ਉਧਰ ਦੀਆਂ ਗੱਲਾਂ ਕਰਕੇ ਟਾਲਣ ਦੀ ਕੋਸ਼ਿਸ਼ ਕਰ ਰਹੇ ਸਨ। ਹਕੀਕਤ ਇਹ ਹੈ ਕਿ ਅਜ ਜਿਹੜੀ ਸ਼ਹਿਰੀ ਸੂਬੇ ਦੀ ਸਿਰਫ 20 ਫੀ ਸਦੀ ਆਬਾਦੀ ਹੈ ਉਨ੍ਹਾਂ ਨੂੰ ਤਾਂ ਖੰਡ 60 ਫੀ ਸਦੀ ਦਿੱਤੀ ਜਾ ਰਹੀ ਹੈ ਔਰ ਪਿੰਡਾਂ ਦੇ ਵਿਚ ਜਿਹੜੀ 80 ਫੀ ਸਦੀ ਆਬਾਦੀ ਹੈ ਉਨ੍ਹਾਂ ਨੂੰ 40 ਫੀ ਸਦੀ ਖੰਡ ਦਿੱਤੀ ਜਾ ਰਹੀ ਹੈ। ਮੈਂ ਇਸ ਗੱਲ ਦਾ ਇਮਤਿਆਜ਼ ਨਹੀਂ ਕਰਦਾ ਕਿ ਸ਼ਹਿਰੀ ਲੋਕਾਂ ਨੂੰ ਕਿਉਂ ਇਤਨੀ ਖੰਡ ਦਿੱਤੀ ਜਾ ਰਹੀ। ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਦੇ ਵਿਚ ਬੇਸ਼ਕ ਹੋਰ ਜ਼ਿਆਦਾ ਦੇ ਦਿੱਤੀ ਜਾਵੇ ਲੇਕਿਨ ਪਿੰਡਾਂ ਦੇ ਲੋਕਾਂ ਨੂੰ ਤਰਸਾਉਣਾ, ਇਹ ਨਾਵਾਜਬ ਗੱਲ ਹੈ। ਫੇਰ, ਡਿਪਟੀ ਸਪੀਕਰ ਸਾਹਿਬ, ਇਹੋ ਹੀ ਨਹੀਂ, ਹਾਲਤ ਇਹ ਹੈ ਕਿ ਪਿੰਡਾਂ ਦੇ ਲੋਕਾਂ ਨੂੰ ਪਿਛਲੇ ਤਿੰਨਾਂ ਤਿੰਨਾਂ ਮਹੀਨਿਆਂ ਦਾ ਕੋਟਾ ਨਹੀਂ ਦਿੱਤਾ ਗਿਆ ਔਰ ਉਨ੍ਹਾਂ ਨੂੰ ਇਕ ਸੇਰ ਜੀ ਪ੍ਰਤੀ ਖੰਡ ਦੇਣ ਦੀ ਬਜਾਏ ਦੋ ਦੋ ਜਾਂ ਤਿੰਨ ਤਿੰਨ ਛਟਾਂਕਾਂ ਦਿੱਤੀ ਜਾਂਦੀ ਹੈ। ਮੈਂ ਉਥੇ ਆਪਣੀ ਅੱਖੀਂ, ਦੇਖਿਆ ਹੈ ਕਿ ਪਿੰਡਾਂ ਦੇ ਵਿਚ ਖੰਡ ਦੀ ਲੋਕਾਂ ਨੂੰ ਕੀ ਦਿੱਕਤ ਹੋ ਰਹੀ ਹੈ। ਸਾਡੇ ਵਜ਼ੀਰ ਸਾਹਿਬ ਬੜੇ ਗੈਰਜ਼ਿਮੇਦਾਰਾਨਾ ਤਰੀਕੇ ਦੇ ਨਾਲ ਕਹਿੰਦੇ ਹਨ ਕਿ ਹਾਲਤ ਠੀਕ ਹੈ।

ਇਸ ਤੋਂ ਅਗਲਾ burning issue ਜਿਹੜਾ ਹੈ ਉਹ ਬਿਜਲੀ ਦਾ ਹੈ। ਜਦੋਂ hoist chamber ਟੁੱਟਾ ਸੀ ਤਾਂ ਮੈਂ ਠੀਕ ਉਸ ਦੇ ਦੂਸਰੇ ਦਿਨ ਮੌਕੇ ਤੇ ਪਹੁੰਚ ਕੇ ਸਾਰਾ ਹਾਲ ਚਾਲ ਦੇਖਿਆ ਸੀ ਔਰ ਮੈਂ ਇੰਜੀਨੀਅਰਾਂ ਨੂੰ ਵੀ ਮਿਲਿਆ ਸੀ। ਪੂਰੀ ਤਹਿਕੀਕਾਤ ਕਰਨ ਤੋਂ ਬਾਅਦ ਮੈਂ ਅਗਲੇ ਦਿਨ ਅਖਬਾਰ ਦੇ ਵਿਚ ਬਿਆਨ ਦਿੱਤਾ ਸੀ ਕਿ ਤਕਰੀਬਨ 10 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ ਔਰ ਮੈਂ ਕਿਹਾ ਸੀ ਕਿ ਇਹ ਇਕ National calamity ਹੈ। ਉਸ ਦੇ ਬਾਅਦ ਵਡੇ ਵਡੇ ਇੰਜੀਨੀਅਰਾਂ ਨੇ ਮੈਨੂੰ ਟੈਲੀਫੂਨ ਕਰਨੇ ਸ਼ੁਰੂ ਕਰ ਦਿੱਤੇ ਕਿ ਪੰਡਿਤ ਜੀ ਇਹ ਤੁਸੀਂ ਕਿਸ ਤਰ੍ਹਾਂ ਸਮਝਿਆ ਹੈ।

ਅਜ ਇਨ੍ਹਾਂ ਦੀਆਂ ਕਰਤੂਤਾਂ ਕਰਕੇ ਬਿਜਲੀ ਬਿਲਕੁਲ ਬੰਦ ਹੈ, ਅਧੀ ਵੀ ਨਹੀਂ ਮਿਲਦੀ ਅਤੇ ⅓ ਮਿਲਦੀ ਹੈ ਅਤੇ ਉਹ ਵੀ ਔਡੇ ਵਾਵੇਲਿਆਂ ਨਾਲ। ਇਸ ਵਜ੍ਹਾ ਨਾਲ ਸ਼ਹਿਰਾਂ ਵਿਚ ਕਾਰਖਾਨੇ close ਹੋ ਰਹੇ ਹਨ, production ਘਟ ਗਈ ਹੈ ਅਤੇ ਹਜ਼ਾਰਾਂ ਗਰੀਬ ਮਜ਼ਦੂਰ ਬੇਕਾਰੀ ਦਾ ਸ਼ਿਕਾਰ ਹੋ ਰਹੇ ਹਨ ਕਿਉਂ ਜੋ ਕਾਰਖਾਨਿਆਂ ਵਾਲੇ

ਹੁਣ ਉਨ੍ਹਾਂ ਦੀ ਛਾਂਟੀ ਕਰ ਰਹੇ ਹਨ। ਸ਼ਹਿਰਾਂ ਵਿਚ ਤਾਂ ਇਹ ਹੋ ਰਿਹਾ ਹੈ ਅਤੇ ਪਿੰਡਾਂ ਵਿਚ ਜੋ tubewells ਬਿਜਲੀ ਨਾਲ ਚਲਦੇ ਹਨ ਉਹ ਬੰਦ ਹੋ ਗਏ ਹਨ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਖੇਤੀ ਨਹੀਂ ਹੋਵੇਗੀ ਅਤੇ ਅਨਾਜ ਦੇ ਭਾਉ ਹੋਰ ਵੀ ਵਧ ਜਾਣਗੇ ਅਤੇ ਮਹਿੰਗਾਈ ਲੋਕਾਂ ਦੀ ਰਹੀ ਸਹੀ ਕਮਰ ਵੀ ਤੋੜ ਦੇਵੇਗੀ। ਕੀ ਇਹ ਕੋਈ ਘੱਟ ਨੁਕਸਾਨ ਹੈ ਕਿ ਇਕ ਪਾਸੇ ਕਾਰਖਾਨਿਆਂ ਦੀ ਪੈਦਾਵਾਰ ਬੰਦ ਹੋ ਗਈ ਹੈ ਅਤੇ ਦੂਜੇ ਪਾਸੇ ਜ਼ਰਈ ਪੈਦਾਵਾਰ ਘੱਟ ਹੋ ਰਹੀ ਹੈ। ਪਰ ਇਨ੍ਹਾਂ ਨੂੰ ਕੀ ? ਇਨ੍ਹਾਂ ਨੂੰ ਤਾਂ ਮੌਜਾਂ ਲਗੀਆਂ ਹੋਈਆਂ ਹਨ ਅਤੇ ਸਾਰੇ ਆਰਾਮ ਮੁਹੱਈਆ ਹਨ। ਇਹ ਕਹਿੰਦੇ ਹਨ ਕਿ ਕੋਈ ਖਾਸ ਨੁਕਸਾਨ ਨਹੀਂ ਹੋਇਆ। ਸਾਡੇ ਰਾਓ ਸਾਹਿਬ ਉਠੇ ਤੇ ਕਹਿਣ ਲਗੇ 'ਕੋਈ ਖਾਸ ਨੁਕਸਾਨ ਨਹੀਂ ਹੂਆ ਹੈ ਔਰ ਸਿਰਫ ਮਾਮੂਲੀ ਸਾ 1 ਕਰੋੜ 55 ਲਾਖ ਕਾ ਨੁਕਸਾਨ ਹੂਆ ਹੈ। ਇਨ੍ਹਾਂ ਲਈ ਇਹ ਮਾਮੂਲੀ ਨੁਕਸਾਨ ਹੈ। ਹਜ਼ਾਰਾਂ ਮਜ਼ਦੂਰ ਭੁਖਮਰੀ ਤੇ ਮਜਬੂਰ ਹੋ ਗਏ ਹਨ ਅਤੇ ਸੂਬੇ ਦੀ ਪੈਦਾਵਾਰ ਠਪ ਹੋ ਗਈ ਹੈ, ਪਰ ਇਨ੍ਹਾਂ ਨੂੰ ਮਾਮੂਲੀ ਨੁਕਸਾਨ ਹੀ ਨਜ਼ਰ ਆਉਂਦਾ ਹੈ। ਇਹ ਨਹੀਂ ਵੇਖਦੇ ਕਿ ਇਸ ਦਾ over all ਅਸਰ ਕੀ ਹੋਇਆ। ਇਹ ਨਹੀਂ ਵੇਖਦੇ ਕਿ ਤੁਹਾਡੀ ਨਾਅਹਿਲੀਅਤ ਨਾਲ ਸਾਰੇ ਪੰਜਾਬ ਦਾ ਬੇੜਾ ਗਰਕ ਹੋ ਗਿਆ ਹੈ। ਇਕ ਤਾਂ ਸੂਬੇ ਵਿਚ ਪਹਿਲਾਂ ਹੀ ਕਾਫੀ ਬੇਕਾਰੀ ਹੈ ਪਰ ਹੁਣ ਉਸ ਵਿਚ ਇਨ੍ਹਾਂ ਦੀ ਨਾਅਹਿਲੀਅਤ ਨਾਲ ਹੋਰ ਵਾਧਾ ਹੋ ਰਿਹਾ ਹੈ। ਮੈਂ ਇਸ ਉਤੇ ਜ਼ਿਆਦਾ ਵਕਤ ਨਹੀਂ ਲੈਂਦਾ ਕਿਉਂਕਿ ਇਹ ਗੱਲ ਕਿਸੇ ਤੋਂ ਭੁਲੀ ਹੋਈ ਨਹੀਂ ਕਿ ਸੂਬੇ ਵਿਚ ਕਿਤਨੀ ਬੇਕਾਰੀ ਹੈ ਅਤੇ ਇਨ੍ਹਾਂ ਚੀਜ਼ਾਂ ਕਰ ਕੇ ਹੋਰ ਕਿਤਨੀ ਵਧ ਰਹੀ ਹੈ। ਪਰ ਇਸ ਦਾ ਕੋਈ ਇਲਾਜ ਨਹੀਂ ਕੀਤਾ ਜਾ ਰਿਹਾ। ਮੈਂ ਇਸ ਬਾਰੇ ਇਸ ਹਾਊਸ ਵਿਚ ਸਿਰਫ ਇਨ੍ਹਾਂ ਨੂੰ ਇਤਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਸ ਵਧੀ ਹੋਈ ਬੇਕਾਰੀ ਦਾ ਇਲਾਜ ਨਾ ਕੀਤਾ ਗਿਆ ਤਾਂ ਇਸ ਦੇ ਨਤਾਇਜ ਬਹੁਤ ਖੌਫਨਾਕ ਹੋਣਗੇ।

ਕੁਰੱਪਸ਼ਨ ਦੇ ਬਾਰੇ ਵਿਚ ਇਸ ਹਾਊਸ ਵਿਚ ਸਵਾਲਾਂ ਦੇ ਜ਼ਰੀਏ ਵੀ ਅਤੇ ਸਪੀਚਾਂ ਦੇ ਜ਼ਰੀਏ ਵੀ ਕਾਫੀ ਕੁਝ ਆ ਚੁੱਕਾ ਹੈ ਅਤੇ ਸਾਰੀ ਦੁਨੀਆਂ ਜਾਣਦੀ ਹੈ ਕਿ ਕਿੰਨੀ ਕੁਰੱਪਸ਼ਨ ਇਥੇ ਹੋ ਰਹੀ ਹੈ। ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਇਹ ਇਕ ਅਜਿਹਾ ਮਜ਼ਮੂਨ ਹੈ ਜਿਸ ਬਾਰੇ ਇਕੋ ਹੀ ਫਿਕਰਾ ਬਲਕਿ ਇਕੋ ਹੀ ਲਫਜ਼ ਕਹਿ ਦੇਣਾ ਕਾਫੀ ਹੈ ਕਿ ਸਰਕਾਰ ਕੁਰਪਸ਼ਨ ਦਾ ਮੁੱਜਸਮਾ ਹੈ। ਇਸ ਤੋਂ ਵਧ ਹੋਰ ਕੋਈ ਖਿਤਾਬ ਇਸ ਸਰਕਾਰ ਨੂੰ ਨਹੀਂ ਦਿਤਾ ਜਾ ਸਕਦਾ।

ਅਗਲੀ ਗੱਲ ਮੈਂ ਨਜ਼ਮੋ ਨਸਕ ਬਾਰੇ ਕਹਿਣੀ ਚਾਹੁੰਦਾ ਹਾਂ। ਸਾਰਾ ਹਾਊਸ ਇਸ ਗੱਲ ਨੂੰ ਜਾਣਦਾ ਹੈ ਕਿ ਇਸ ਹਾਊਸ ਵਿਚ ਸ਼੍ਰੀ ਸਾਧੂ ਰਾਮ, ਥਾਣਾ ਜੰਡਿਆਲਾ, ਜ਼ਿਲ੍ਹਾ ਅੰਮ੍ਰਿਤਸਰ ਦੀ ਪੁਲਿਸ ਦੇ ਹਥੋਂ ਮੌਤ ਦੇ ਸਿਲਸਿਲੇ ਵਿਚ ਇਕ adjournment motion ਪੇਸ਼ ਹੋਈ ਸੀ। ਉਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਆਪਣੀ ਛਾਤੀ ਤੇ ਹਥ ਰਖ ਕੇ ਕਿਹਾ ਸੀ ਕਿ A.D.M. ਨੇ ਤਹਿਕੀਕਾਤ ਕੀਤੀ ਹੈ ਅਤੇ ਉਸ ਤਹਿਕੀਕਾਤ ਕਰਨ ਤੋਂ ਇਹ ਪਤਾ ਲਗਿਆ ਹੈ ਕਿ ਉਸ ਦੀ ਮੌਤ heart ਫੇਲ ਹੋਣ ਨਾਲ ਹੋਈ ਹੈ। ਅਤੇ ਇਹ ਇਕ ਗੱਲ ਕਹਿ ਕੇ ਸਾਰਾ ਮਾਮਲਾ ਟਾਲ ਦਿੱਤਾ। ਡਿਪਟੀ ਸਪੀਕਰ ਸਾਹਿਬ, ਅਸਲੀਅਤ ਬਿਲਕੁਲ ਇਸਦੇ ਉਲਟ ਹੈ ਅਤੇ ਉਹ ਮੈਂ ਬਿਆਨ ਕਰਦਾ ਹਾਂ। ਸ਼੍ਰੀ ਸਾਧੂ ਰਾਮ ਦਾ ਇਕ ਲੜਕਾ ਜਿਸ ਦਾ ਨਾਮ ਪਰਸ਼ੋਤਮ ਦਾਸ ਹੈ ਉਸ ਨੂੰ ਪੁਲੀਸ ਨੇ ਚੋਰੀ ਦੇ ਅਲਜ਼ਾਮ ਵਿਚ ਗ੍ਰਿਫ਼ਤਾਰ ਕੀਤਾ। ਉਸ ਤੋਂ ਬਾਅਦ ਉਸ ਦਾ ਬਾਪ ਸਾਧੂ ਰਾਮ ਉਸਦੀ ਪੈਰਵੀ ਕਰਨ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਲਈ 29 ਦਸੰਬਰ ਨੂੰ ਜੰਡਿਆਲਾ ਗਿਆ ਪਰ ਉਸ ਨੂੰ ਵੀ ਇਕ ਕੋਲਿਆਂ ਦੇ ਟਾਲ ਤੋਂ ਪੁਲੀਸ ਨੇ ਗਿਰਫਤਾਰ ਕਰ ਲਿਆ ਉਹ 7 ਜਨਵਰੀ ਤਕ ਉਸ ਥਾਣੇ ਵਿਚ ਰਿਹਾ ਅਤੇ ਇਸ ਦੌਰਾਨ ਵਿਚ ਉਸ ਉਪੱਰ ਬਹੁਤ ਤਸ਼ਦਦ ਹੁੰਦਾ ਰਿਹਾ। ਉਸ ਨੂੰ ਸਾਰੀ ਸਾਰੀ ਰਾਤ ਸਰਦੀਆਂ ਦੇ ਮੌਸਮ ਵਿਚ ਨੰਗਾ ਰਖਿਆ ਗਿਆ ਅਤੇ ਬਹੁਤ ਮਾਰ ਪੀਟ ਕੀਤੀ ਜਾਂਦੀ ਰਹੀ ਅਤੇ ਉਸ ਦੇ ਨਤੀਜੇ ਦੇ ਤੌਰ ਤੇ ਜਦੋਂ ਉਹ ਮਰਨੇ ਦੇ ਕਰੀਬ ਹੋ ਗਿਆ ਤਾਂ ਉਸ ਨੂੰ 7 ਜਨਵਰੀ ਦੀ ਸ਼ਾਮ ਦੇ ਚਾਰ ਬਜੇ ਪੁਲੀਸ ਰਿਕਸ਼ਾ ਵਿਚ ਬਿਠਾ ਕੇ ਹਸਪਤਾਲ ਲੇ ਗਈ ਜਿਥੇ ਉਹ ਇਕ ਘੰਟੇ ਦੇ ਅੰਦਰ ਮਰ ਗਿਆ। ਉਸ ਤੋਂ ਬਾਅਦ ਉਥੇ ਇਕ ਪਾਰਟੀ ਵਲੋਂ ਨਹੀਂ ਬਲਕਿ ਕਾਂਗਰਸ, ਜਨਸੰਘ, ਅਕਾਲੀ ਪਾਰਟੀ, ਕਮਿਊਨਿਸਟ ਪਾਰਟੀ, ਗਰਜ਼ੇਕਿ ਸਾਰੀਆਂ ਪਾਰਟੀਜ਼ ਵਲੋਂ ਇਕ ਸਾਂਝਾ ਜਲਸਾ ਹੋਇਆ ਜਿਸ ਵਿਚ ਸਾਰਿਆਂ ਨੇ ਇਕ ਜ਼ਬਾਨ ਹੋਕੇ ਮੰਗ ਕੀਤੀ ਕਿ ਸਾਧੂ ਰਾਮ ਦੀ ਮੌਤ ਦੀ Judicial enquiry ਕਰਾਈ ਜਾਵੇ ਅਤੇ ਹਾਈ ਕੋਰਟ ਦਾ ਜੱਜ ਇਸ ਕੰਮ ਲਈ ਤਾਇਨਾਤ ਕੀਤਾ ਜਾਵੇ। ਇਹ ਮੰਗ ਇਸ ਲਈ ਕੀਤੀ ਗਈ ਕਿਉਂਕਿ ਲੋਕ ਜਾਣਦੇ ਹਨ ਕਿ ਉਸ ਬੇਗੁਨਾਹ ਨੂੰ ਥਾਣੇ ਵਿਚ murder ਕੀਤਾ ਗਿਆ ਹੈ ਅਤੇ ਇਹ ਹਾਰਟ ਫ਼ੇਲ ਹੋਣ ਵਾਲੀ ਗੱਲ ਕਤੱਈ ਗੱਲਤ ਹੈ ਇਸ ਲਈ ਕੋਈ ਵੱਡਾ ਅਫਸਰ ਹੀ ਇਸ ਦੀ ਜਾਂਚ ਕਰੇ। ਪਰ ਸਾਡੇ ਮੁਖ ਮੰਤਰੀ ਜੀ ਨੇ ਬੜੀ ਸ਼ਾਨ ਨਾਲ ਇਥੇ ਦਾੜ੍ਹੀ ਤੇ ਹਥ ਫੇਰ ਕੇ ਕਹਿ ਦਿਤਾ ਕਿ ਹਾਰਟ ਫੇਲ ਹੋਇਆ ਹੈ ਅਤੇ ਉਹ ਮਰ ਗਿਆ ਹੈ। ਪਰ ਸਾਰੀ ਦੁਨਿਆਂ ਇਹ ਕਹਿੰਦੀ ਹੈ ਕਿ ਇਹ ਕੱਤਲ ਹੋਇਆ ਹੈ ਅਤੇ ਇਸ ਦਾ ਇਕ ਸਬੂਤ ਇਹ ਵੀ ਹੈ ਕਿ ਉਸ ਦੀ ਲਾਸ਼ ਅੰਮ੍ਰਿਤਸਰ ਹਸਪਤਾਲ ਵਿਚੋਂ ਉਸਦੇ ਲੜਕੇ ਨੂੰ ਨਹੀਂ ਦਿਤੀ ਗਈ। ਜੇਕਰ ਇਹ ਹਾਰਟ ਫੇਲ ਹੋਣ ਨਾਲ ਮੌਤ ਹੋਈ ਹੈ ਤਾਂ ਮੈਂ ਚੀਫ ਮਿਨਿਸਟਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਹੋਰ ਵੀ ਸੈਂਕੜਿਆਂ ਮੌਤਾਂ ਹਾਰਟ failure ਨਾਲ ਹੋਈਆਂ ਹਨ ਕੀ ਉਨ੍ਹਾਂ ਦੀ ਕਿਸੀ A. D. M. ਕੋਲੋਂ enquiry ਕਰਾਈ ਗਈ ਹੈ ਅਤੇ ਜੇਕਰ ਨਹੀਂ ਤਾਂ ਇਸ ਦੀ ਕੀ special ਲੋੜ ਪਈ ਇਹ ਸਿਰਫ ਲੋਕਾਂ ਦੀਆਂ ਅਖਾਂ ਵਿਚ ਮਿੱਟੀ ਪਾਉਣ ਲਈ ਕਰਾਈ ਗਈ ਹੈ ਪਰ ਸਾਰੇ ਧੜਿਆਂ ਦੇ ਲੋਕ ਚਿੱਲਾ ਚਿੱਲਾ ਕੇ ਕਹਿ ਰਹੇ ਹਨ ਕਿ ਉਸ ਨੂੰ murder ਕੀਤਾ ਗਿਆ ਹੈ। ਫਿਰ ਜਦੋਂ ਇਹ ਸਾਂਝੀ public meeting ਹੋ ਰਹੀ ਸੀ ਜਿਸ ਵਿਚ ਥਾਣਾ ਮੰਡਲ ਕਾਂਗਰਸ ਕਮੇਟੀ ਦੇ President ਵੀ ਸ਼ਾਮਿਲ ਸਨ ਤਾਂ ਉਸ ਵਿਚ ਦਸਿਆ ਗਿਆ ਕਿ ਜਿਸ ਥਾਣੇ ਵਿਚ ਇਹੋ ਕੱਤਲ ਨਹੀਂ ਹੋਇਆ ਹੋਰ ਵੀ ਹੋਏ ਹਨ। ਉਥੇ 2 ਕੇਸ ਹੋਰ ਬਿਆਨ ਕੀਤੇ ਗਏ ਅਤੇ ਉਨ੍ਹਾਂ ਦੀ ਤਹਕੀਕਾਤ ਦੀ ਪੁਰਜ਼ੋਰ ਮੰਗ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਇਕ ਕੇਸ ਤਾਂ ਇਤਨਾ ਖੌਫ਼ਨਾਕ ਅਤੇ ਭਿਆਨਕ ਹੈ ਕਿ ਜਿਸ ਨੂੰ ਸੁਣ ਕੇ ਹਰ ਆਦਮੀ ਦੇ ਰੌਂਗਟੇ ਖੜੇ ਹੋ ਜਾਂਦੇ ਹਨ। ਪਰ ਸਾਡੇ ਮੁਖ ਮੰਤਰੀ ਜੀ ਨੂੰ ਹਵਾ ਵੀ ਨਹੀਂ ਲਗਦੀ ਅਤੇ ਉਨ੍ਹਾਂ ਤੇ ਬਿਲਕੁਲ ਕੋਈ ਅਸਰ ਨਹੀਂ ਹੁੰਦਾ। ਇਕ ਅਛੂਤਾਂ ਦੀ ਲੜਕੀ ਜੋ ਕਿ (ਘੰਟੀ) ਮੈਂ ਜਨਾਬ ਬਿਲਕੁਲ relevant ਰਹਾਂਗਾ ਅਤੇ ਬਿਲਕੁਲ ਸਹੀ ਵਾਕਿਆਤ ਬਿਆਨ ਕਰਾਂਗਾ। ਮੈਂ ਚੈਲੇਂਜ ਦੇ ਕੇ ਕਹਿੰਦਾ ਹਾਂ ਕਿ ਜੋ ਕੁਝ ਮੈਂ ਸਾਧੂ ਰਾਮ ਦੀ ਮੌਤ ਦੇ ਬਾਰੇ ਕਿਹਾ ਹੈ ਜੇਕਰ ਉਹ ਗਲਤ ਹੋਵੇ ਤਾਂ ਇਸ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਜੰਡਿਆਲੇ ਜਾਕੇ ਖੁਦ ਤਹਕੀਕਾਤ ਕਰੇ ਅਤੇ ਰੀਪੋਰਟ ਦੇਵੇ। ਜੇਕਰ

ਮੇਰੀ ਗੱਲ ਗਲਤ ਸਾਬਤ ਹੋਈ ਤਾਂ ਮੈਂ ਅਸੈਂਬਲੀ ਦੀ ਮੈਂਬਰਸ਼ਿਪ ਤੋਂ ਅਸਤੀਫਾ ਦੇ ਦੇਵਾਂਗਾ ਪਰ ਜੇਕਰ ਚੀਫ ਮਿਨਿਸਟਰ ਸਾਹਿਬ ਦੀ ਗਲ ਗਲਤ ਨਿਕਲੇ ਤਾਂ ਉਹ ਅਸਤੀਫਾ ਦੇ ਕੇ ਚਲੇ ਜਾਣ । ਮੈਂ ਇਹ ਗੱਲ ਪੂਰੀ ਜੁਮੇਂਵਾਰੀ ਨਾਲ ਕਹਿ ਰਿਹਾ ਹਾਂ । ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਹਰੀਜਨਾਂ ਦੀ ਉਸ ਲੜਕੀ ਦੀ ਇਕ ਜੱਟ ਨਾਲ ਆਸ਼ਨਾਈ ਹੋ ਗਈ । ਉਸਦੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਆਦਮੀ ruling party ਦਾ ਹੀ ਨਹੀਂ ਪਰ ruling party ਵਿਚੋਂ ਵੀ ruling group ਦਾ ਖਾਸ ਆਦਮੀ ਹੈ ਅਤੇ ਇਕ M. P. ਦਾ ਰਿਸ਼ਤੇਦਾਰ ਹੈ । ਜਦੋਂ ਉਹ ਲੜਕੀ ਗਰਭਵਤੀ ਹੋ ਗਈ ਤਾਂ ਘਰ ਵਾਲਿਆਂ ਨੇ ਉਸ ਨੂੰ ਆਪਣੇ ਘਰ ਨਹੀਂ ਰਖਿਆ ਅਤੇ ਉਸ ਜੱਟ ਦੇ ਘਰ ਭੇਜ ਦਿਤਾ । ਬਾਅਦ ਵਿਚ ਪਤਾ ਲੱਗਾ ਕਿ ਉਸ ਲੜਕੀ ਦੀ ਲਾਸ਼ ਖੇਤਾਂ ਵਿਚ ਪਈ ਹੋਈ ਸੀ । ਤਿੰਨ ਦਿਨ ਤਕ ਉਸ ਦੀ ਲਾਸ਼ ਨੂੰ ਕੁੱਤੇ, ਗਿਦੜ ਖਾਂਦੇ ਰਹੇ । ਸੈਂਕੜਿਆਂ ਜੰਡਿਆਲੇ ਦੇ ਲੋਕਾਂ ਨੇ ਵੇਖਿਆ ਕਿ ਕਿਸ ਤਰ੍ਹਾਂ ਕੁੱਤੇ, ਗਿਦੜ, ਕਾਂ ਅਤੇ ਇਲ੍ਹਾਂ ਉਸ ਦੀ ਲਾਸ਼ ਨੂੰ ਖਾ ਰਹੇ ਸਨ ਪਰ ਅਜ ਤਕ ਉਸ ਕਤਲ ਦਾ ਪਤਾ ਨਹੀਂ ਲਗ ਸਕਿਆ ਅਤੇ ਨਾ ਕੋਈ ਕਾਰਵਾਈ ਹੋਈ ਹੈ । ਇਸੇ ਤਰ੍ਹਾਂ ਉਸ ਜਲਸੇ ਵਿਚ ਜਿਸਦਾ ਪਰੇਜ਼ੀਡੈਂਟ ਇਕ ਕਾਂਗਰਸੀ ਸੀ ਇਕ ਬੁੱਢਾ ਆਦਮੀ ਆਇਆ ਅਤੇ ਉਸ ਨੇ ਰੋ ਰੋ ਕੇ ਦਸਿਆ ਕਿ ਮੇਰਾ ਲੜਕਾ ਵੀ ਏਸੇ ਥਾਣੇ ਵਿਚ 8, 9 ਮਹੀਨੇ ਹੋਏ ਗਿਰਫਤਾਰ ਹੋ ਕੇ ਆਇਆ ਸੀ ਪਰ ਅਜ ਤਕ ਕੋਈ ਪਤਾ ਨਹੀਂ ਲਗਾ ਅਤੇ ਨਾ ਘਰ ਵਾਪਸ ਆਇਆ ਹੈ । ਉਸਦੇ ਮੁਤੱਲਕ ਵੀ ਇਹ ਅਫਵਾਹ ਹੈ ਕਿ ਉਸ ਨੂੰ ਮਾਰ ਦਿਤਾ ਗਿਆ ਹੈ ਅਤੇ ਉਸ ਦੀ ਲਾਸ਼ ਕਿਸੇ ਵਡੇ ਜ਼ਿਮੀਂਦਾਰ ਦੀ ਜੀਪ ਵਿਚ ਪਾ ਕੇ ਦਰਿਆ ਵਿਚ ਰੋੜ੍ਹ ਦਿੱਤੀ ਗਈ ਹੈ । ਕੀ ਇਹ law and order ਹੈ ਮੈਂ ਕਹਿੰਦਾ ਹਾਂ ਕਿ ਇਹ ਤਾਂ ਬਿਵਕੁਲ law and order ਦੀ ਮਿੱਟੀ ਪਲੀਤ ਕੀਤੀ ਜਾ ਰਹੀ ਹੈ ।

ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ । ਇਥੇ ਸ਼੍ਰੀ ਮੁਨੀ ਲਾਲ ਜੀ ਨੇ ਬੜੇ ਤਮਤਰਾਕ ਨਾਲ ਕਿਹਾ ਹੈ ਪਰ ਅੱਛਾ ਹੁੰਦਾ ਕਿ ਉਹ ਇਹ ਗਲ ਇਸ ਹਾਊਸ ਵਿਚ ਨਾ ਕਹਿੰਦੇ ਕਿਉਂਕਿ ਉਹ ਮਸਲਾ ਇਸ ਹਾਊਸ ਦਾ ਨਹੀਂ ਸੀ ਉਸ ਨੂੰ ਇਥੇ ਜ਼ੇਰੇ ਬਹਿਸ ਲਿਆਉਣ ਦੀ ਲੋੜ ਨਹੀਂ ਸੀ ਜਦੋਂ ਕਿ ਹਿੰਦੁਸਤਾਨ ਦੀ Parliament ਮੌਜੂਦ ਹੈ ਅਤੇ ਇਹ ਕੰਮ ਉਨ੍ਹਾਂ ਦਾ ਸੀ ਅਤੇ ਉਥੇ ਹੀ ਇਸ ਬਾਰੇ ਗੱਲ ਬਾਤ ਹੋ ਸਕਦੀ ਹੈ। ਲੇਕਿਨ ਉਨ੍ਹਾਂ cheap publicity gain ਕਰਨ ਦੀ ਖਾਤਰ ਉਸ ਦਾ ਇਥੇ ਵੀ ਜ਼ਿਕਰ ਛੇੜ ਦਿਤਾ ਹੈ ਤਾਂਕਿ ਉਨ੍ਹਾਂ ਦੀ ਲੀਡਰੀ ਵੀ ਜ਼ਰਾ ਚਮਕ ਜਾਵੇ । ਉਨ੍ਹਾਂ ਨੇ ਕਿਹਾ ਕਿ ਹਿਮਾਚਲ ਦੇ ਲੋਕਾਂ ਵਿਚ "ਸੋਵੀਅਟ ਭੂਮੀ" ਹਜ਼ਾਰਾਂ ਦੀ ਤਾਦਾਦ ਵਿਚ ਵੰਡੀ ਜਾ ਰਹੀ ਹੈ ਅਤੇ ਇਸ ਕੰਮ ਵਿਚ ਸੈਂਕੜੇ ਕਮਿਊਨਿਸਟ ਲਗੇ ਹੋਏ ਹਨ ਜਿਨ੍ਹਾਂ ਦੀ ਕਿ ਦੇਸ਼ ਨਾਲ ਕੋਈ ਵਫਾਦਾਰੀ ਨਹੀਂ ਹੈ ਅਤੇ ਉਨ੍ਹਾਂ ਦੀ ਵਫਾਦਾਰੀ ਕਿਸੇ ਬਾਹਰ ਦੇ ਮੁਲਕ ਨਾਲ ਹੈ । ਇਸ ਲਈ ਹਿਮਾਚਲ ਨੂੰ ਤਰੱਕੀ ਦੇਣ ਦੀ ਕੋਸ਼ਿਸ਼ ਕਰੋ ਅਤੇ ਧਿਆਨ ਦਿਉ ਤਾਕਿ ਕਮਿਊਨਿਸਟ ਲੋਕਾਂ ਨੂੰ ਇਹ ਨਾ ਕਹਿ ਸਕਣ ਕਿ liberation army ਆ ਰਹੀ ਹੈ . . (*interruptions*) ਮੈਂ ਮੁਨੀ ਲਾਲ ਜੀ ਨੂੰ ਅਤੇ ਸਾਰੇ ਹਾਊਸ ਨੂੰ ਜੁਮੇਂਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਕਮਿਊਨਿਸਟ ਪਾਰਟੀ ਦਾ ਤਲੱਕ ਹੈ ਇਸ ਦਾ ਇਕ ਇਕ ਮੈਂਬਰ, ਪੈਰੋਕਾਰ ਅਤੇ ਹਮਦਰਦ ਹਿੰਦੁਸਤਾਨ ਦੀ ਅਜ਼ਾਦੀ ਦੀ ਰਖਿਆ ਲਈ ਆਪਣੀ ਜ਼ਿੰਦਗੀ ਕੁਰਬਾਨ ਕਰ ਦੇਵੇਗਾ ਅਤੇ ਇਕ ਇਕ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਖੂਨ ਦਾ ਕਤਰਾ ਬਹਾ ਦੇਵੇਗਾ ਅਤੇ ਦੇਸ਼ ਦੀ ਹਿਫ਼ਾਜ਼ਤ ਕਰੇਗਾ ਭਾਵੇਂ ਕਿਸੀ ਵੀ ਦੇਸ਼ ਵਲੋਂ ਹਮਲਾ ਹੋਵੇ—ਚੀਨ ਹੋਵੇ ਜਾਂ ਹੋਰ ਕੋਈ ਵੀ ਦੇਸ਼ ਹੋਵੇ—ਅਸੀਂ ਕੁਰਬਾਨ ਹੋ ਜਾਵਾਂਗੇ। ਪਰ ਸਾਨੂੰ ਪੂਰਾ ਯਕੀਨ ਹੈ ਕਿ ਇਹ ਮਸਲਾ ਬਾਹਮੀ ਬਾਤਚੀਤ ਨਾਲ ਹੀ ਹਲ ਹੋ ਜਾਵੇਗਾ।

(*At this stage Mr. Speaker occupied the chair.*)

ਸਾਡਾ ਦੇਸ਼ ਚੀਨ ਦੇ ਨਾਲ ਲੜਾਈ ਨਹੀਂ ਕਰੇਗਾ ਔਰ ਦੋਸਤੀ ਦੇ ਤੁਅਲਕਾਤ ਕਾਇਮ ਰਖੇਗਾ। ਲੇਕਿਨ ਮੈਂ ਹੈਰਾਨ ਹਾਂ ਇਸ ਗੱਲ ਤੇ ਕਿ ਮੁਨੀ ਲਾਲ ਜੀ ਦੀ ਪਾਰਟੀ ਇਹ ਗੱਲ ਕਹਿ ਰਹੀ ਹੈ ਕਿ ਚੀਨ ਨੇ ਹਮਲਾ ਕਰ ਦਿੱਤਾ ਹੈ ਤਾਂ ਉਸ ਨਾਲ ਗੱਲ ਬਾਤ ਨਹੀਂ ਕਰਨੀ ਚਾਹੀਦੀ ਬਲਕਿ ਹਮਲੇ ਦਾ ਜੁਆਬ ਹਮਲੇ ਨਾਲ ਹੀ ਦੇਣਾ ਚਾਹੀਦਾ ਹੈ। ਮੈਂ ਇਨ੍ਹਾਂ ਕੋਲੋਂ ਨਿਹਾਇਤ ਅਦਬ ਨਾਲ ਪੁਛਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਪਾਰਲੀਮੈਂਟ ਨੇ 25-26 ਨਵੰਬਰ ਨੂੰ ਇਹ ਫਤਵਾ ਦਿੱਤਾ ਕਿ ਸਾਡੀ foreign policy ਠੀਕ ਹੈ ਔਰ ਕਮਿਊਨਿਸਟ ਪਾਰਟੀ ਨੇ ਵੀ ਇਸ ਗੱਲ ਦੀ ਤਾਈਦ ਕੀਤੀ ਕਿ ਸਾਨੂੰ ਚੀਨ ਦਾ ਮਸਲਾ ਗੱਲ ਬਾਤ ਰਾਹੀ ਹੀ ਨਜਿਠਣਾ ਚਾਹੀਦਾ ਹੈ ਲੇਕਿਨ ਇਹ ਕਹਿੰਦੇ ਹਨ ਹਮਲੇ ਦਾ ਜਵਾਬ ਹਮਲੇ ਨਾਲ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਅੰਗਰੇਜ਼ੀ ਦੇ ਦੋ ਲਫ਼ਜ਼ ਹੁੰਦੇ ਹਨ। ਇਕ aggression ਤੇ ਦੂਜਾ incursion। ਸਾਡੇ Defence Minister ਸਾਹਿਬ ਨੇ ਵੀ ਕਹਿ ਦਿੱਤਾ ਹੈ ਕਿ ਇਹ aggression ਨਹੀਂ incursion ਹੋਈ ਹੈ ਔਰ ਪੰਡਤ ਜਵਾਹਰ ਲਾਲ ਨਹਿਰੂ ਨੇ ਵੀ ਕਹਿ ਦਿੱਤਾ ਹੈ ਕਿ ਇਹ aggression ਨਹੀਂ incursion ਹੈ। ਅਚਾਰਿਆ ਕ੍ਰਿਪਲਾਨੀ ਅਤੇ ਪਰਜਾ ਸੋਸ਼ਲਿਸਟ ਪਾਰਟੀ ਦਾ ਵੀ ਇਹੀ ਖਿਆਲ ਹੈ ਕਿ ਇਹ incursion ਹੈ। ਜੇਕਰ ਮੁਨੀ ਲਾਲ ਜੀ ਦੀ ਗੱਲ ਮੰਨ ਲਈ ਜਾਏ ਤਾਂ ਇਸ ਦਾ ਨਤੀਜਾ ਇਹ ਹੋਵੇਗਾ ਕਿ ਪੰਜੀ ਸੌ ਮੀਲ ਲੰਮੀ ਸਰਹਦ ਨੂੰ defend ਕਰਨਾ ਪਵੇਗਾ ਜਿਸ ਲਈ ਫੌਜ ਨੂੰ ਮੌਰਟਾਰ ਹਥਿਆਰਾਂ ਨਾਲ ਲੈਸ ਕਰਨਾ ਪਵੇਗਾ। ਨਤੀਜਾ ਇਹ ਹੋਵੇਗਾ ਕਿ ਸਾਰੇ ਹਿੰਦੁਸਤਾਨ ਦਾ ਖਜ਼ਾਨਾ ਇਸ ਤੇ ਖਰਚ ਹੋ ਜਾਏਗਾ।

**श्री अध्यक्ष** : यह इस असैम्बली के मुताल्लिक बात नहीं। (This matter does not concern this Assembly.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਮੈਂ agree ਕਰਦਾ ਹਾਂ ਲੇਕਿਨ ਚੂੰਕਿ ਮੁਨੀ ਲਾਲ ਜੀ ਨੇ ਇਕ ਗਲ ਕਹੀ ਹੈ ਮੈਨੂੰ ਦੋ ਮਿਨਟ ਦੀ ਇਜਾਜ਼ਤ ਦਿਓ ਮੈਂ ਉਸਦਾ ਜਵਾਬ ਦੇਣਾ ਚਾਹੁੰਦਾ ਹਾਂ।

**श्री अध्यक्ष** : मुझे पता नहीं वह क्या कह गए हैं। लेकिन मैं चाहता हूं कि debate relevant होनी चाहिए। (I do not know what he had said but I want that the debate should be relevant.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ ਤੁਸੀਂ ਜਾਣਦੇ ਹੋ ਮੈਂ ਕਦੇ irrelevant ਨਹੀਂ ਹੋਇਆ।

**Mr. Speaker:** But this is not the forum for discussing the foreign policy.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ, cheap publicity ਲੈਣ ਲਈ ਉਨ੍ਹਾਂ ਨੇ ਇਹ ਮਸਲਾ ਛੇੜ ਦਿੱਤਾ ਤਾਂ ਮੈਨੂੰ ਵੀ ਹਕ ਹਾਸਲ ਹੋਣਾ ਚਾਹੀਦਾ ਹੈ

ਕਿ ਦੋ ਮਿਨਟਾਂ ਵਿਚ ਮੈਂ ਇਸ ਗੱਲ ਨੂੰ ਮੁਕਾ ਦੇਵਾਂ, ਪਹਿਲੀ ਗਲ ਇਹ ਹੈ ਕਿ ਸਾਰਾ ਖਜ਼ਾਨਾ ਇਸ ਤੇ ਖਰਚ ਹੋ ਜਾਏਗਾ। ਦੂਜੀ ਇਹ ਕਿ ਹਿੰਦੁਸਤਾਨ ਦੀ development ਦਾ ਕੰਮ......

**Mr. Speaker** : You are not relevant please.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਅਖੀਰ ਵਿਚ ਸਪੀਕਰ ਸਾਹਿਬ ਮੈਂ ਇਹ ਕਹਿੰਦਾ ਹਾਂ ਕਿ ਮੈਂ ਸਮਝਦਾ ਹਾਂ ਕਿ ਜੋ ਲੋਕ ਇਹ ਨਾਅਰਾ ਲਾਉਂਦੇ ਹਨ ਉਹ ਦੇਸ਼ ਦੇ ਦੁਸ਼ਮਨ ਹਨ ਔਰ ਅਮਰੀਕਾ ਦੇ agent ਹਨ। ਉਹ ਦੇਸ਼ ਨੂੰ ਉਚਾ ਨਹੀਂ ਲੈ ਜਾਣਾ ਚਾਹੁੰਦੇ ਔਰ ਨਵੀਂ ਪ੍ਰਾਪਤ ਕੀਤੀ ਆਜ਼ਾਦੀ ਨੂੰ ਮਜ਼ਬੂਤ ਨਹੀਂ ਰਹਿਣ ਦੇਣਾ ਚਾਹੁੰਦੇ। ਇਸ ਤੋਂ ਵਧ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ।

**Mr. Speaker**: No reflection on foreign policy please.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਇਸ ਦੇ ਇਲਾਵਾ ਸਪੀਕਰ ਸਾਹਿਬ ਮੈਂ ਦੋ ਗੱਲਾਂ ਕਹਿਣੀਆਂ ਹਨ।

**श्री अध्यक्ष** : सारा time तो आप ने foreign policy पर लगा दिया अब देश की क्या बात करनी है। अब बजट डिस्कशन पर बोल लेना। (The hon. Member has spent all his time in discussing the foreign policy what will he say now about this state ? Let him speak about these things at the time of general discussion on the budget.)

**Pandit Ram Krishan Bharolian** : All right Sir, thank you.

**ਸਰਦਾਰ ਰਾਜਿੰਦਰ ਸਿੰਘ** (ਸੰਗਰੂਰ) : ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਗਵਰਨਰ ਸਾਹਬ ਦੇ ਐਡ੍ਰੈਸ ਤੇ ਬਹਿਸ ਜਾਰੀ ਹੈ। ਗਵਰਨਰ ਸਾਹਿਬ ਨੇ ਪਿਛਲੇ ਸਾਲ ਦੇ ਸਾਰੇ ਕੰਮ, ਅਤੇ ਆਪਣੀ ਸਰਕਾਰ ਦੀ ਕਾਰਵਾਈ ਤੇ ਕਾਰਗੁਜ਼ਾਰੀ ਇਸ ਸਦਨ ਵਿਚ ਦੱਸੀ। ਪਿਛਲੇ ਸਾਲ ਪੰਜਾਬ ਦੇ ਅੰਦਰ ਦੋ ਗੱਲਾਂ ਵੱਡੀਆਂ ਹੋਈਆਂ। ਉਨ੍ਹਾਂ ਦੀ merits ਤੇ demerits ਵਿਚ ਮੈਂ ਨਹੀਂ ਜਾਂਦਾ ਕਿ ਉਹ ਕੀ ਸਨ। ਆਪ ਦੇ ਆਉਣ ਤੋਂ ਪਹਿਲੇ ਇਸ ਹਾਊਸ ਵਿਚ ਸੁਲਤਾਨ ਪੁਰ ਦੇ ਹਲਕੇ ਤੋਂ ਚੁਣੇ ਹੋਏ ਮੈਂਬਰ ਨੇ ਐਸੀਆਂ ਗੱਲਾਂ ਕਹੀਆਂ ਹਨ ਜੋ ਉਨ੍ਹਾਂ ਨੂੰ ਨਹੀਂ ਕਹਿਣੀਆਂ ਚਾਹੀਦੀਆਂ ਸਨ। ਮੈਂ ਉਨ੍ਹਾਂ ਗੱਲਾਂ ਦਾ ਇਸ ਵਡੇ ਤੇ ਮੁਅਜ਼ਿਜ਼ ਹਾਊਸ ਵਿਚ ਜਵਾਬ ਨਹੀਂ ਦੇਣਾ ਚਾਹੁੰਦਾ ਕਿਉਂਕਿ ਇਹ forum ਇਨਾਂ ਗੱਲਾਂ ਦਾ ਜਵਾਬ ਦੇਣ ਲਈ ਨਹੀਂ। ਲੇਕਿਨ ਮੈਂ ਸਪੀਕਰ ਸਾਹਿਬ....

**ਕੰਵਰਾਨੀ ਜਗਦੀਸ਼ ਕੌਰ** : ਉਨ੍ਹਾਂ ਨੇ ਕੋਈ ਨਾਜਾਇਜ਼ ਗੱਲ ਨਹੀਂ ਕਹੀ।

**ਸਰਦਾਰ ਰਾਜਿੰਦਰ ਸਿੰਘ** : ਮੈਂ ਕੰਵਰਾਨੀ ਸਾਹਿਬਾ ਨੂੰ ਬੇਨਤੀ ਕਰਾਂਗਾ ਕਿ ਮੈਂ ਮਾਨਯੋਗ ਲੇਡੀ ਮੈਂਬਰ ਦੀ interruption ਨਹੀਂ ਚਲੱਣ ਦੇਣੀ......

**ਕੰਵਰਾਨੀ ਜਗਦੀਸ਼ ਕੌਰ** : ਕਲ੍ਹ ਤੁਸੀਂ ਮੈਨੂੰ ਕਿਉਂ interrupt ਕੀਤਾ ਸੀ ?

**ਸਰਦਾਰ ਰਾਜਿੰਦਰ ਸਿੰਘ :** ਮੈਂ ਫੇਰ ਬੇਨਤੀ ਕਰਦਾ ਹਾਂ ਕਿ ਮੈਂ ਇਹ interruption ਨਹੀਂ ਚੱਲਣ ਦੇਣੀ। ਸਪੀਕਰ ਸਾਹਿਬ, ਜਿਹੜੀ hon. Lady Member ਆਪਣੇ ਘਰ ਦੀ ਚਾਰ ਦੀਵਾਰੀ ਵਿਚ ਨਹੀਂ ਰਹਿ ਸਕਦੀ ਹੈ ਉਹ ਇਸ ਹਾਊਸ ਵਿਚ......

**ਕੰਵਰਾਨੀ ਜਗਦੀਸ਼ ਕੌਰ :** ਸਪੀਕਰ ਸਾਹਿਬ, ਕੀ ਸਾਡੀ opposition ਤੇ Ladies ਦੀ ਤੌਹੀਨ ਕਰਨਾ ਠੀਕ ਹੈ ?

**ਸਰਦਾਰ ਰਾਜਿੰਦਰ ਸਿੰਘ :** ਸਪੀਕਰ ਸਾਹਿਬ, ਕਲ੍ਹ ਇਸ Lady Member ਨੇ 45 ਮਿਨਟ ਤਕ ਹਾਊਸ ਦੀ ਕਾਰਵਾਈ ਨਹੀਂ ਚੱਲਣ ਦਿੱਤੀ। ਇਸ ਗੱਲ ਦਾ ਅੱਜ ਇਹ ਫ਼ੈਸਲਾ ਹੋਣਾ ਚਾਹੀਦਾ ਹੈ।

**ਕੰਵਰਾਨੀ ਜਗਦੀਸ਼ ਕੌਰ :** ਸਪੀਕਰ ਸਾਹਿਬ ਇਨ੍ਹਾਂ ਨੇ ਮੇਰੀ ਇਸਤ੍ਰੀ ਜ਼ਾਤ ਤੇ ਹਮਲਾ ਕੀਤਾ ਹੈ......time waste ਕਰਾਉਣ ਵਾਲੇ ਆਪ ਹਨ।

**Mr. Speaker :** If the hon. Lady Member interrupts again, I will have to ask her to leave the House.

**Kanwarani Jagdish Kaur :** Why should I ?

**Mr. Speaker :** I will not tolerate interruptions.

**ਕੰਵਰਾਨੀ ਜਗਦੀਸ਼ ਕੌਰ :** ਇਹ ਵੀ Lady Member ਦੀ ਤੌਹੀਨ ਕਰਦੇ ਹਨ।

**Mr. Speaker :** I will see that the hon. Lady Member does not repeat such things.

**ਸਰਦਾਰ ਰਾਜਿੰਦਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਪੰਜਾਬ ਦੇ ਅੰਦਰ ਇਸ ਸਾਲ ਦੇ ਅਰੰਭ ਵਿਚ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਹੋਈਆਂ। ਇਸ ਗਲ ਦਾ ਜ਼ਿਕਰ ਪੰਜਾਬ ਦੇ ਗਵਰਨਰ ਸਾਹਿਬ ਨੇ ਆਪਣੇ ਐਡ੍ਰੈਸ ਵਿਚ ਕੀਤਾ ਹੈ। ਮੈਂ ਆਪ ਦੀ ਰਾਹੀਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਕਰਮਚਾਰੀ ਮੁਬਾਰਕਬਾਦ ਦੇ ਹਕਦਾਰ ਹਨ ਕਿ ਉਨ੍ਹਾਂ ਨੇ ਪੰਜਾਬ ਦੀ ਹਵਾ ਨੂੰ ਖਰਾਬ ਨਹੀਂ ਹੋਣ ਦਿੱਤਾ। ਜੋ ਆਨਰੇਬਲ ਮੈਂਬਰ ਮੇਰੇ ਤੋਂ ਪਹਿਲਾਂ ਬੋਲ ਕੇ ਗਏ ਹਨ (*Interruptions by Kanwarani Jagdish Kaur.*)

ਸਪੀਕਰ ਸਾਹਿਬ, lady member ਨੂੰ ਕਿਹਾ ਜਾਏ ਕਿ ਉਹ ਚੁਪ ਹੋ ਜਾਣ।

**Mr. Speaker :** The hon. Lady Member is not behaving properly. If she continues to do so, she will have to suffer.

**ਕੰਵਰਾਨੀ ਜਗਦੀਸ਼ ਕੌਰ :** suffer ਇਹ ਕਰਨਗੇ।

**ਸਰਦਾਰ ਰਾਜਿੰਦਰ ਸਿੰਘ :** ਮੈਂ ਅਰਜ਼ ਕਰ ਰਿਹਾ ਸਾਂ ਕਿ ਅਕਾਲੀ ਪਾਰਟੀ ਦੇ chief organiser ਨੇ ਕਿਹਾ ਕਿ elections ਵਿਚ ਗੌਰਮਿੰਟ ਨੇ ਪਖਪਾਤ ਕੀਤਾ। ਲੇਕਿਨ ਮੈਂ ਇਹ ਅਰਜ ਕਰਾਂਗਾ ਕਿ ਪੰਜਾਬ ਸਰਕਾਰ ਦੇ ਪਾਸ ਕੋਈ ਇਹੋ ਜਿਹੀ ਸ਼ਿਕਾਇਤ ਜਾਂ ਸ਼ਿਕਵਾ ਨਹੀਂ ਪਹੁੰਚਿਆ ਔਰ ਇਹ ਗੱਲ ਇਸ ਗੱਲ ਦੀ ਸ਼ਾਹਦ ਹੈ ਕਿ ਪੰਜਾਬ ਸਰਕਾਰ ਨੇ ਕਿਸੇ ਨਾਲ ਪੱਖਪਾਤ ਨਹੀਂ ਕੀਤਾ। ਪੰਜਾਬ ਸਰਕਾਰ ਦਾ ਇਹ ਫ਼ਰਜ਼ ਸੀ ਕਿ ਉਹ ਗੁਰਦੁਆਰਿਆਂ ਦੀ election ਦਾ ਪ੍ਰਬੰਧ ਕਰਦੀ ਔਰ ਉਾਂ ਨੇ ਇਹ ਪ੍ਰਬੰਧ

ਬੜੇ ਸੁਚੱਜੇ ਢੰਗ ਨਾਲ ਕੀਤਾ ਕਿ ਕਿਸੇ ਪਾਰਟੀ ਵਲੋਂ ਕੋਈ ਸ਼ਿਕਾਇਤ ਨਹੀਂ ਕੀਤੀ ਗਈ। ਪੰਜਾਬ ਸਰਕਾਰ ਦੀ ਇਹ ਗਲ ਸ਼ਲਾਘਯੋਗ ਹੈ। ਜਮਹੂਰੀਅਤ ਦਾ ਅਸੀਂ ਤਜਰਬਾ ਕਰਦੇ ਪਏ ਹਾਂ। ਇਹ ਤਜਰਬਾ ਹਿੰਦੁਸਤਾਨ ਦੀ ਸਰਜ਼ਮੀਨ ਤੇ ਤਦ ਹੀ ਕਾਮਯਾਬ ਹੋ ਸਕਦਾ ਹੈ ਜੇ ਉਹ ਪਾਰਟੀ ਜਿਸ ਦੇ ਹੱਥ ਵਿੱਚ ਹਕੂਮਤ ਦੀ ਬਾਗ ਡੋਰ ਹੈ ਨਿਰਪਖਤਾ ਨਾਲ elections ਵਿਚ ਕੰਮ ਕਰੇ। ਅਸੀਂ ਵੇਖਿਆ ਹੈ ਕਿ ਭਾਵੇਂ ਇਸ ਪਾਰਟੀ ਦੇ ਕਈ ਮੈਂਬਰ ਕਿਸੇ ਪਾਰਟੀ ਵਿਚ interested ਸਨ ਪਰ ਇਸ ਦੇ ਬਾਵਜੂਦ elections ਨਿਰਪਖਤਾ ਨਾਲ ਹੋਈਆਂ ਹਨ। ਨਤੀਜੇ ਨਿਕਲੇ ਹਨ ਤੇ ਅਸੀਂ ਉਨ੍ਹਾਂ ਨਤੀਜਿਆਂ ਨੂੰ ਮੰਨਦੇ ਹਾਂ। ਛੋਟੇ ਜਿਹੇ ਅਦਨਾ ਪਟਵਾਰੀ ਤੇ ਸਿਪਾਹੀ ਤੇ ਥਾਨੇਦਾਰ ਤੋਂ ਲੈ ਕੇ Gurdwara Election Commissioner ਤਕ ਨੇ elections ਦੇ ਕੰਮ ਨੂੰ ਇਸ ਤਰ੍ਹਾਂ ਨਾਲ conduct ਕੀਤਾ ਕਿ ਵਾਯੂ ਮੰਡਲ ਠੀਕ ਰਿਹਾ ਹੈ।

**ਕੰਵਰਾਣੀ ਜਗਦੀਸ਼ ਕੌਰ :** ਬਿਲਕੁਲ ਗਲਤ (interruptions) ਬੇਅੰਤ ਧੱਕੇਸ਼ਾਹੀ ਤੇ ਬੇਈਮਾਨੀ ਹੋਈ ਹੈ। ਬਾਅਜ਼ ਪਟਵਾਰੀਆਂ ਨੇ ਸਮੁੱਚੇ ਪੰਥਕ ਪਿੰਡਾਂ ਦੇ ਲੋਕਾਂ ਦੀ ਵੋਟ ਹੀ ਨਹੀਂ ਬਣਾਈ।

**Mr. Speaker :** Hon. Members, the hon. Lady Member is continuously interrupting the proceedings of the House. Have I your permission to ask her to withdraw from the House?

(*Voices: Yes Sir*).

**Kanwarani Jagdish Kaur :** I protest to the Chair ......

ਸਪੀਕਰ ਸਾਹਿਬ, ਜਦੋਂ ਮੈਂ ਬੋਲੀ ਸਾਂ ਤਾਂ ਮੈਨੂੰ ਵੀ interrupt ਕੀਤਾ ਗਿਆ ਸੀ। ਉਸ ਵੇਲੇ ਕੀ ਕੀ ਗਲਾਂ ਮੈਨੂੰ ਆਖੀਆਂ ਗਈਆਂ ਸਨ। This is not fair, sir.

**Mr. Speaker :** The hon. Lady Member should resume her seat. I am not prepared to tolerate interruptions. If she interrupts again, she will have to suffer for it.

**Kanwarani Jagdish Kaur :** If you ask me in a decent way, I will sit down.

**Mr. Speaker :** Have I the permission of the House to ask her to withdraw from the House?

(*Voice : Yes Sir*).

**सिंचाई तथा बिजली मंत्री :** क्योंकि Lady Member involved है इसलिये, स्पीकर साहिब, आप lenient view लीजिये।

**श्री अध्यक्ष :** अगर आप जिमेंदारी ले लें तो ठीक है (If the hon. Minister takes responsibility, then it is all right.)

**ਸਰਦਾਰ ਰਾਜਿੰਦਰ ਸਿੰਘ :** ਸਪੀਕਰ ਸਾਹਿਬ, ਦੂਜੀ ਅਰਜ਼ ਮੈਂ ਇਹ ਕਰਨੀ ਹੈ ਕਿ ਪਿਛਲੇ ਸਾਲ ਗਵਰਨਰ ਸਾਹਿਬ ਨੇ ਆਪਣੇ ਐਡ੍ਰੈਸ ਵਿਚ ਭਾਖੜਾ ਡੈਮ ਦੇ ਮੁਤੱਲਕ ਜ਼ਿਕਰ ਕੀਤਾ ਸੀ। ਪੰਜਾਬ ਦੇ ਅੰਦਰ ਇਕ tragedy ਹੋਈ—ਉਹ ਭਾਖੜਾ ਡੈਮ ਦੀ tragedy ਸੀ। ਸੰਸਾਰ ਵਿਚ ਜਿਤਨੇ ਡੈਮ ਬਣੇ ਹਨ ਇਹੋ ਜਿਹੀ tragedy ਕਿਧਰੇ ਨਹੀਂ ਹੋਈ। ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ ਕਿ ਇਹ ਡੈਮ ਕਿਸ ਤਰ੍ਹਾਂ ਟੁਟਿਆ ਕਿਉਂਕਿ ਇਸ ਸਬੰਧ ਵਿਚ Central Government ਨੇ ਇਕ Enquiry

[ਸਰਦਾਰ ਰਾਜਿੰਦਰ ਸਿੰਘ]

committee ਬਣਾਈ ਹੋਈ ਹੈ ਜਿਹੜੀ ਇਸ ਗਲ ਦੀ ਪੜਤਾਲ ਕਰ ਰਹੀ ਹੈ । ਇਹ ਦੁਰਘਟਨਾ ਜਾਂ tragedy ਜਿਸ ਢੰਗ ਨਾਲ ਸੰਭਾਲੀ ਗਈ ਜਾਂ ਜਿਸ ਤਰੀਕੇ ਨਾਲ ਇਸ ਨੂੰ ਨਜਿਠਿਆ ਗਿਆ ਉਹ ਸ਼ਲਾਹਗਯੋਗ ਹੈ । ਗਵਰਨਰ ਸਾਹਿਬ ਇਸ ਵਿਚ ਹਕ ਬਜਾਨਬ ਹਨ ਕਿ ਬੜੀ ਮਿਹਨਤ ਨਾਲ ਇਸ ਦਾ ਇੰਤਜ਼ਾਮ ਕੀਤਾ ਗਿਆ । ਸਪੀਕਰ ਸਾਹਿਬ, ਮੈਂ ਸੰਸਾਰ ਦਿਆਂ ਡੈਮਾ ਦੀਆਂ constructions ਦੇ ਇਤਹਾਸ ਪੜ੍ਹੇ ਹਨ ਤੇ ਮੈਂ ਕਹਿ ਸਕਦਾ ਹਾਂ ਕਿ ਸੰਸਾਰ ਵਿਚ ਜਿਤਨੇ ਡੈਮ ਬਣੇ ਹਨ ਇਸ ਤਰ੍ਹਾਂ ਦੀ ਦੁਰਘਟਨਾ ਅਜ ਤਕ ਕਿਧਰੇ ਨਹੀਂ ਹੋਈ । ਇਹ ਇਕ ਐਸੀ ਮਿਸਾਲ ਸੀ ਕਿ ਦੁਨੀਆਂ ਭਰ ਦੇ engineers ਨੂੰ consult ਕੀਤਾ ਗਿਆ । ਸਰਕਾਰ ਨੇ Mr. Slocum ਨੂੰ ਅਮਰੀਕਾ ਵਿਚ cable ਦਿਤੀ । ਉਹ ਇਸ ਮਕਸਦ ਲਈ ਅਮਰੀਕਾ ਤੋਂ ਇਥੇ ਹਵਾਈ ਜਹਾਜ਼ ਵਿਚ ਆਏ ਔਰ ਫਿਰ ਵਾਪਸ ਗਏ । ਉਨ੍ਹਾਂ ਦੇ ਨਾਲ ਸਲਾਹ ਮਸ਼ਵਰਾ ਕਰ ਕੇ ਇਕ formula ਤਿਆਰ ਕੀਤਾ ਗਿਆ । ਇਸ ਭਿਆਨਕ ਹਾਦਸੇ ਨਾਲ ਪੰਜਾਬ ਦੇ ਗੌਰਵ ਤੇ ਮਾਨ ਨੂੰ ਬੜੀ ਭਾਰੀ ਸੱਟ ਲਗੀ ਸੀ ਪਰ ਇਸ ਸੰਕਟ ਵਿਚ Central Government ਦਿਆਂ ਕਰਮਚਾਰੀਆਂ ਤੇ Navy ਦੇ ਸਜਨਾਂ ਨੇ ਪੰਜਾਬ ਦਿਆਂ ਕਰਮਚਾਰੀਆਂ ਦੀ ਬਹੁਤ ਮਦਦ ਕੀਤੀ । ਇਸ ਦੇ ਲਈ ਪੰਜਾਬ ਦੀ ਜਨਤਾ ਉਨ੍ਹਾਂ ਦੀ ਬੜੀ ਧਨਵਾਦੀ ਹੈ । ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਉਨ੍ਹਾਂ engineers ਅਤੇ ਮਜ਼ਦੂਰਾਂ ਦਾ ਧਨਵਾਦ ਕਰਦਾ ਹਾਂ ਜਿਨ੍ਹਾਂ ਨੇ ਦਿਨ ਰਾਤ ਕੰਮ ਕਰ ਕੇ ਭਾਖੜਾ ਡੈਮ ਨੂੰ ਚਲਦੀਆਂ ਲੀਹਾਂ ਤੇ ਚਲਾ ਦਿਤਾ ਹੈ । ਸਾਨੂੰ ਇਸ ਗਲ ਦੀ ਖ਼ੁਸ਼ੀ ਹੈ ਕਿ ਭਾਖੜਾ ਡੈਮ ਨੂੰ ਵਡੀ ਮੁਸ਼ਕਲ ਨਹੀਂ ਪੇਸ਼ ਆਈ । ਉਸ ਨੂੰ ਜਿਹੜਾ ਨੁਕਸਾਨ ਪਹੁੰਚਿਆ ਹੈ ਉਸ ਦੀ enquiry ਕੀਤੀ ਜਾਏਗੀ ਤੇ ਜਿਹੜੇ ਆਦਮੀ ਇਸ ਦੇ ਜ਼ਿਮੇਦਾਰ ਸਾਬਤ ਹੋਏ ਉਨ੍ਹਾਂ ਨੂੰ ਸਜ਼ਾ ਦੇਣਾ ਸਰਕਾਰ ਦਾ ਕੰਮ ਹੈ । ਇਹ ਇਕ ਬੜੀ ਭਾਰੀ ਦੁਰਘਟਨਾ ਸੀ ਤੇ ਪੰਜਾਬ ਦੇ engineers ਇਸ ਵਿਚੋਂ ਆਪਣਾ ਸਿਰ ਉਚਾ ਕਰ ਕੇ ਨਿਕਲੇ ਹਨ ।

ਸਪੀਕਰ ਸਾਹਬ, ਆਪ ਨੂੰ ਪਤਾ ਹੈ ਕਿ ਕੁਝ ਹਾਲਾਤ ਨੂੰ ਮਦੇਨਜ਼ਰ ਰਖ ਕੇ ਮਾਨਯੋਗ ਗਵਰਨਰ ਸਾਹਬ ਨੇ ਪਿਛਲੇ ਸਾਲ ਆਪਣੇ ਐਡਰਸ ਵਿਚ ਜ਼ਿਕਰ ਕੀਤਾ ਸੀ ਕਿ ਰੀਜਨਲ ਕਮੇਟੀਆਂ ਬਣਾਈਆਂ ਗਈਆਂ ਹਨ । ਮਾਨਯੋਗ ਸਪੀਕਰ ਸਾਹਿਬ, ਚੰਗਾ ਹੁੰਦਾ ਕਿ ਮਾਨਯੋਗ ਗਵਰਨਰ ਸਾਹਿਬ ਇਸ ਐਡ੍ਰਸ ਵਿਚ ਕਹਿੰਦੇ ਕਿ ਮੇਰੀ ਸਰਕਾਰ Regional Formula ਤੇ ਕਾਇਮ ਰਹੇਗੀ । ਇਸ Regional Formula ਦੇ ਆਧਾਰ ਤੇ ਹੀ ਪੰਜਾਬ ਹਿੰਦੀ ਤੇ ਪੰਜਾਬੀ ਰੀਜਨਜ਼ ਵਿਚ ਵੰਡਿਆ ਗਿਆ ਹੈ । ਸਪੀਕਰ ਸਾਹਿਬ, ਆਪ ਸੁਣ ਰਹੇ ਹੋ ਕਿ ਇਸ ਸਦਨ ਦੇ ਅੰਦਰ ਵੀ ਇਸ ਗਲ ਦਾ ਦੋ ਤਿੰਨ ਦਿਨ ਤੋਂ ਜ਼ਿਕਰ ਆ ਰਿਹਾ ਹੈ । ਮੈਂ ਆਪ ਦੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬੀ ਬੋਲੀ ਪੰਜਾਬੀ ਰੀਜਨ ਦੀ ਬੋਲੀ ਹੈ । ਉਹ ਲੋਕ ਇਸ ਬੋਲੀ ਨਾਲ ਦੁਸ਼ਮਣੀ ਕਰਦੇ ਹਨ ਜੋ ਇਸ ਬੋਲੀ ਨੂੰ ਧਰਮ ਨਾਲ ਜੋੜਦੇ ਹਨ । ਪੰਜਾਬ ਦੇ ਉਲਝੇ ਹੋਏ ਮਸਲੇ ਦਾ ਬੜੀਆਂ ਮੁਸ਼ਕਲਾਂ ਨਾਲ ਘਾਲਾਂ ਘਾਲ ਕੇ ਹਲ ਲਭਿਆ ਸੀ । ਮੈਨੂੰ ਇਸ ਗੱਲ ਦਾ ਸੰਕੋਚ ਹੈ ਕਿ ਗਵਰਨਰ ਸਾਹਿਬ ਕਿਉਂ ਇਸ ਗਲ ਦਾ ਜ਼ਿਕਰ ਐਡ੍ਰਸ ਵਿਚ ਨਹੀਂ ਕਰ ਸਕੇ । Regional Farmula ਦੇ ਮੁਤਾਬਕ ਇਕ ਗਲ ਮੰਨੀ ਗਈ ਸੀ ਕਿ ਪੰਜਾਬ ਦੇ ਅੰਦਰ ਪੰਜਾਬੀ ਬੋਲੀ ਦੀ ਤਰੱਕੀ ਲਈ ਵਖਰਾ ਮਹਿਕਮਾ ਕਾਇਮ ਕੀਤਾ ਜਾਏਗਾ । ਇਹ ਕਿਹਾ ਗਿਆ ਸੀ ਕਿ ਸਰਕਾਰ ਉਦਮ ਕਰਕੇ Central Government ਤੋਂ

ਮਦਦ ਲੈ ਕੇ ਪੰਜਾਬੀ ਬੋਲੀ ਦੀ ਤਰੱਕੀ ਕਰੇਗੀ। ਇਨ੍ਹਾਂ ਰੀਜਨਲ ਕਮੇਟੀਆਂ ਨੂੰ ਬੜੇ ਜ਼ੋਰ ਨਾਲ ਚਲਾਉਣਾ ਚਾਹੀਦਾ ਸੀ। ਗਵਰਨਰ ਸਾਹਿਬ ਨੂੰ ਆਪਣੇ address ਵਿਚ ਕਹਿਣਾ ਚਾਹੀਦਾ ਸੀ ਕਿ ਸਰਕਾਰ Regional Committees ਤੇ ਪਾਬੰਦ ਹੈ ਤੇ 14 ਮਹਿਕਮੇ ਜਿਹੜੇ ਰੀਜਨਲ ਕਮੇਟੀਆਂ ਨੂੰ allot ਕੀਤੇ ਗਏ ਹਨ ਇਨ੍ਹਾਂ ਦੀ effective functioning ਲਈ ਇਨ੍ਹਾਂ ਕਮੇਟੀਆਂ ਨੂੰ ਵਰਤਿਆ ਜਾਏਗਾ। ਇਥੇ ਕਈ ਮਾਨਯੋਗ ਮੈਂਬਰਾਂ ਨੇ ਜ਼ਿਕਰ ਕੀਤਾ ਹੈ ਕਿ ਹਰਿਆਨਾ ਪ੍ਰਾਂਤ ਨਾਲ ਤੇ ਪਹਾੜੀ ਇਲਾਕੇ ਨਾਲ ਜਿਸ ਨੂੰ ਹਿੰਦੀ ਜ਼ੋਨ ਕਿਹਾ ਜਾਂਦਾ ਹੈ ਬੜਾ ਧੱਕਾ ਹੁੰਦਾ ਹੈ। ਅਜ ਪੰਜਾਬ ਦੇ ਅੰਦਰ 139 Community Development Blocks ਹਨ ਜਿਨ੍ਹਾਂ ਵਿਚੋਂ 71 ਹਿੰਦੀ ਰੀਜਨ ਵਿਚ ਤੇ 68 ਪੰਜਾਬੀ ਰੀਜਨ ਵਿਚ ਹਨ। ਸਪੀਕਰ ਸਾਹਿਬ, ਜੇ ਆਬਾਦੀ ਵਲ ਧਿਆਨ ਮਾਰਿਆ ਜਾਵੇ ਤਾਂ ਪਤਾ ਲਗੇਗਾ ਕਿ ਹਿੰਦੀ ਰੀਜਨ ਦੀ ਆਬਾਦੀ 56,98,000 ਹੈ ਤੇ ਪੰਜਾਬੀ ਰੀਜਨ ਦੀ ਆਬਾਦੀ 73,70,000 ਹੈ ਜਿਸ ਤੋਂ ਅੰਦਾਜ਼ਾ ਲਗ ਸਕਦਾ ਹੈ ਕਿ ਪੰਜਾਬੀ ਰੀਜਨ ਦੀ ਆਬਾਦੀ ਜ਼ਿਆਦਾ ਹੈ। ਪੰਜਾਬੀ ਰੀਜਨ ਵਿਚ Community Development Blocks ਸਿਰਫ 68 ਹਨ ਤੇ ਹਿੰਦੀ ਰੀਜਨ ਵਿਚ 71 ਹਨ। ਇਸ ਦੇ ਬਾਵਜੂਦ ਕਿਹਾ ਜਾਂਦਾ ਹੈ ਕਿ ਫਲਾਣੇ ਇਲਾਕੇ ਦੀ ਤਰੱਕੀ ਨਹੀਂ ਹੋਈ, ਉਥੇ developmet ਦੇ ਕੰਮ ਨਹੀਂ ਹੋਏ। ਇਹ ਲੋਕ ਪੰਜਾਬ ਦੇ ਟੁਕੜੇ ਕਰਾ ਕੇ ਰਹਿਣਗੇ ਪਰ ਜਿਹੜੇ ਲੋਕ ਪੰਜਾਬ ਦੇ ਟੁਕੜੇ ਕਰਾਉਣਾ ਚਾਹੁੰਦੇ ਹਨ ਉਹ ਭੁਲੇਖੇ ਵਿਚ ਹਨ। ਉਨ੍ਹਾਂ ਨੂੰ ਇਹੋ ਜਿਹੀ ਗਲਤਫਹਿਮੀ ਮਨ ਵਿਚੋਂ ਕਢ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, 1956 ਵਿਚ ਜਿਹੜੀ ਗਲ ਠੀਕ ਨਹੀਂ ਸੀ ਸਮਝੀ ਗਈ ਅਜ ਤਿੰਨ ਸਾਲ ਦੇ ਅੰਦਰ ਪੰਜਾਬ ਦੀ ਸਰ ਜ਼ਮੀਨ ਵਿਚ ਕਿਹੜੀ ਤਬਦੀਲੀ ਆ ਗਈ ਹੈ। ਉਹ ਹੀ problems ਫਿਰ ਖੜੀਆਂ ਹਨ। ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦ ਤਕ ਪੰਜਾਬ ਦੇ ਅੰਦਰ ਵਗ ਰਹੀ ਸਾਰੀ Punjabi nationality ਦੀ emotional integration ਨਹੀਂ ਹੋ ਜਾਂਦੀ ਮੈਂ ਸਮਝਦਾ ਹਾਂ ਕਿ Punjabi Suba ਦੀ ਗੱਲ 100 ਸਾਲ ਦੂਰ ਚਲੀ ਜਾਏਗੀ।

ਇਸ ਕਰਕੇ ਮੈਂ ਆਪ ਦੇ ਅਗੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬੀ ਸੂਬੇ ਦੀਆਂ ਗਲਾਂ ਕਰਨ ਨਾਲ ਕੁਛ ਨਹੀਂ ਬਣਦਾ। ਆਪ ਦੇ ਆਉਣ ਤੋਂ ਪਹਿਲਾਂ ਸੁਲਤਾਨਪੁਰ ਦੇ ਹਲਕੇ ਦੇ ਮੈਂਬਰ ਨੇ ਕਿਹਾ ਕਿ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਪੰਜਾਬੀ ਸੂਬੇ ਦੇ ਮਸਲੇ ਤੇ ਲੜੀਆਂ ਨੇ। ਮੈਂ ਅਰਜ਼ ਕਰਾਂ ਕਿ ਜਦੋਂ ਤੱਕ ਧਰਮ ਨੂੰ ਸਿਆਸੀ ਮਸਲਿਆਂ ਨਾਲ ਜੋੜਿਆ ਜਾਏਗਾ ਇਹ ਮਸਲੇ ਹਲ ਨਹੀਂ ਹੋਣਗੇ। ਅਗਰ ਇਹ ਧਰਮ ਦੇ ਠੇਕੇਦਾਰ ਪੰਜਾਬੀ ਬੋਲੀ ਦੀ ਸਹੀ ਇੱਜ਼ਤ ਕਰਨੀ ਚਾਹੁੰਦੇ ਹਨ ਤਾਂ ਮਰਹੂਮ ਧਨੀ ਰਾਮ ਚਾਤ੍ਰਿਕ ਦੀ ਸਮਾਧ ਤੇ ਫੂਲ ਚੜ੍ਹਾਉਣ। ਇਸ ਬੋਲੀ ਵਿਚ ਵਾਰਸ ਸ਼ਾਹ ਦੀ ਹੀਰ ਤੇ ਬੁਲੇ ਸ਼ਾਹ ਦੀਆਂ ਕਾਫੀਆਂ ਮੌਜੂਦ ਨੇ। ਲੋਕ ਬੋਲੀ ਨੂੰ ਅਪਨਾਉਂਦੇ ਨੇ। ਜਦੋਂ ਖਾਸ ਫਿਰਕੇ ਤੇ ਧਰਮ ਬੋਲੀ ਨੂੰ ਅਪਣਾਉਂਦੇ ਨੇ ਉਹ ਉਸ ਬੋਲੀ ਦੀ disservice ਕਰਦੇ ਨੇ। ਜਿਹੜੇ ਮੈਂਬਰ ਆਪਣੇ ਆਪ ਨੂੰ ਪੰਜਾਬੀ ਬੋਲੀ ਦੇ ਮੁਦਈ ਸਮਝਦੇ ਨੇ ਉਹ ਪੰਜਾਬੀ ਬੋਲੀ ਦੀ ਸੇਵਾ ਨਹੀਂ ਕਰਦੇ। ਉਹ ਪੰਜਾਬੀ ਬੋਲੀ ਨੂੰ ਧਰਮ ਦੇ ਨਾਲ ਬੰਨ੍ਹ ਕੇ ਰਖ ਦਿੰਦੇ ਨੇ। ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਅਜੇ ਬੜੀਆਂ ਮੁਸ਼ਕਲਾਂ ਨੇ। ਏਥੋਂ ਦੇ ਮਸਲੇ ਔਖੇ ਨੇ। ਇਹ ਇਕ ਅਜਿਹਾ ਪਰਾਂਤ ਹੈ ਜਿਸ ਨਾਲ ਹੱਦਾਂ ਤੇ ਕਈ ਮੁਲਕ ਲਗਦੇ ਨੇ। ਸਪੀਕਰ ਸਾਹਿਬ, ਅਛਾ ਹੁੰਦਾ ਜੇ ਗਵਰਨਰ ਸਾਹਿਬ ਇਹ ਵੀ ਕਹਿ ਦਿੰਦੇ ਕਿ ਮੇਰੀ ਸਰਕਾਰ

[ਸਰਦਾਰ ਰਾਜਿੰਦਰ ਸਿੰਘ]

ਉਨ੍ਹਾਂ ਲੋਕਾਂ ਦੀ ਕਾਰਵਾਈ ਨੂੰ ਨਹੀਂ ਚਲਨ ਦੇਵੇਗੀ, ਜਿਹੜੇ ਹਿੰਦੁਸਤਾਨ ਦੀਆਂ ਨਾਲ ਲਗਦੀਆਂ ਸਰਹੱਦਾਂ ਦੇ ਨਾਲ ਸਾਜ਼ਬਾਜ਼ ਕਰਦੇ ਨੇ । ਗਵਰਨਰ ਸਾਹਿਬ ਨੂੰ ਇਹ ਗਲ ਕਹਿਣੀ ਚਾਹੀਦੀ ਸੀ ਕਿ ਇਥੇ ਅਜਿਹੇ ਗਰੋਹ ਨੇ ਜਿਹੜੇ ਨਾਲ ਲਗਦੇ ਮੁਲਕ ਦੇ ਨਾਲ ਸਾਜ਼ਬਾਜ਼ ਕਰਦੇ ਨੇ, ਖਤੋ-ਕਤਾਬਤ ਕਰਦੇ ਨੇ। ਅਗਰ ਉਹ ਕਿਸੇ ਕੰਮ ਵਿਚ ਜਿੱਤ ਪ੍ਰਾਪਤ ਕਰ ਲੈਣ ਤਾਂ ਟੈਲੀਫੋਨ ਆਉਂਦੇ ਨੇ, ਤਾਰਾਂ ਆਉਂਦੀਆਂ ਨੇ, ਦਾਅਵਤ ਦੇ ਖਤ ਆਉਂਦੇ ਨੇ ਤੇ ਉਹ ਪਾਰਟੀਆਂ ਦਾਅਵਤ ਤੇ ਤਾਰਾਂ ਅਤੇ ਟੈਲੀਫੂਨ ਦੀਆਂ ਖਬਰਾਂ ਨੂੰ ਆਪਣੇ ਅਖਬਾਰਾਂ ਵਿਚ ਛਾਪਦੀਆਂ ਨੇ । (ਵਿਘਨ)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਕਿਆ ਇਹ ਗਲ ਹਾਊਸ ਵਿਚ ਕਹਿਣੀ ਠੀਕ ਹੈ ਕਿ ਉਹ ਬਾਹਰ ਦੇ ਮੁਲਕ ਨਾਲ ਤਾਲੁਕ ਰਖਦੇ ਨੇ ?

**Mr. Speaker :** No reference to any particular country has been made. Why should the hon. Member worry about it.

**ਸਰਦਾਰ ਰਾਜਿੰਦਰ ਸਿੰਘ** : ਮੈਂ ਆਪਣੇ ਵੀਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ reference ਉਨ੍ਹਾਂ ਲਈ ਨਹੀਂ ਸੀ । ਉਨ੍ਹਾਂ ਨੂੰ ਸ਼ਕ ਪੈ ਜਾਂਦਾ ਹੈ । ਮੈਂ ਉਨ੍ਹਾਂ ਲੋਕਾਂ ਦੀ ਗਲ ਕਰਨਾ ਚਾਹੁੰਦਾ ਹਾਂ, ਜਿਸ ਦੇ ਨਾਲ ਦੇ ਮੁਲਕ ਵਿਚ ਇਕ ਐਸੀ ਸ਼ਖਸੀਅਤ ਦਾ ਰਾਜ ਹੈ ਔਰ ਲਾਹੌਰ ਜਿਸ ਮੁਲਕ ਦੀ ਸਰਹੱਦ ਵਿਚ ਹੋਵੇ, ਉਸ ਦੇ ਨਾਲ ਗਲਾਂ ਕਰਦੇ ਨੇ । ਕਾਮਰੇਡ ਸਾਹਿਬ ਨੂੰ ਗ਼ਲਤ ਫਹਮੀ ਪੈ ਗਈ । ਉਨ੍ਹਾਂ ਦਾ ਇਹ ਭੁਲੇਖਾ ਹੈ ਜਿਹੜਾ ਦੂਰ ਹੋਣਾ ਚਾਹੀਦਾ ਹੈ ।

ਮੈਂ ਪੰਜਾਬੀ ਬੋਲੀ ਦੇ ਬਾਰੇ ਅਰਜ਼ ਕਰ ਰਿਹਾ ਸੀ । ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਬੋਲੀ ਨੂੰ ਪ੍ਰਫੁਲਤ ਕੀਤਾ ਜਾਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਹ ਗਲ ਵੀ ਕਹਿਣੀ ਚਾਹੁੰਦਾ ਹਾਂ ਕਿ ਇਹ ਜੋ ਸਰਕਾਰ ਬਣੀ ਹੈ, ਜਿਸ party ਦੀ ਬਹੁਸੰਮਤੀ ਹੈ, ਜਿਸ party ਨੇ ਅਜ ਪੰਜਾਬ ਦੇ ਅੰਦਰ ਵਕਾਰ ਬਣਾਇਆ ਹੋਇਆ ਹੈ, ਇਹ party ਇਕ programme ਲੈ ਕੇ ਜਨਤਾ ਦੇ ਕੋਲ ਗਈ ਔਰ ਫਿਰ ਉਸ programme ਦੇ ਮੁਤਾਬਕ ਏਥੇ ਆਈ । (*Voices of hear hear from Treasury Benches*)

This party is committed to regional formula. ਏਥੇ ਬੈਠੇ ਹੋਏ ਇਸ ਸਦਨ ਦੇ ਜੋ ਮੈਂਬਰ ਨੇ ਇਹ ਜਨਤਾ ਨੇ ਬਹੁਸੰਮਤੀ ਨਾਲ ਚੁਣ ਕੇ ਭੇਜੇ ਨੇ, ਜੋ regional formula ਲੈ ਕੇ ਉਨ੍ਹਾਂ ਲੋਕਾਂ ਕੋਲ ਗਏ ਅਤੇ ਉਨ੍ਹਾਂ ਦੀਆਂ ਵੋਟਾਂ ਲੈ ਕੇ ਇਥੇ ਆਏ। ਏਸ Address ਵਿਚ ਗਵਰਨਰ ਸਾਹਿਬ ਨੂੰ ਕਹਿਣਾ ਚਾਹੀਦਾ ਸੀ ਕਿ ਜਿਹੜੀਆਂ ਗੱਲਾਂ ਅੱਜੇ Regional Formula ਦੀਆਂ ਪੂਰੀਆਂ ਨਹੀਂ ਹੋਈਆਂ ਉਹ ਸਰਕਾਰ ਪੂਰੀਆਂ ਕਰੇਗੀ ਤਾਂ ਕਿ ਉਨ੍ਹਾਂ ਲੋਕਾਂ ਦੇ ਅੰਦਰ ਇਹ ਗੱਲ ਨਾ ਜਾਏ ਅਤੇ ਉਹ ਲੋਕ ਇਸ ਗਲ ਨੂੰ exploit ਨਾ ਕਰ ਸਕਣ ਕਿ ਪੰਜਾਬ ਦੀ ਸਰਕਾਰ ਇਨ੍ਹਾਂ ਗੱਲਾਂ ਤੇ ਪਾਬੰਦ ਨਹੀਂ ਰਹਿਣਾ ਚਾਹੁੰਦੀ ਤੇ ਸਰਕਾਰ ਉਨ੍ਹਾਂ ਗੱਲਾਂ ਤੇ ਕਾਰਬੰਦ ਨਹੀਂ ਰਹਿਣਾ ਚਾਹੁੰਦੀ ।

ਮੈਂ ਅਖੀਰ ਵਿਚ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ opposition ਦੇ ਮੈਂਬਰਾਂ ਨੇ ਇਹ ਗ਼ੱਲ ਕਹੀ ਹੈ ਕਿ ਇਹ ਜੋ ਸਰਕਾਰ ਹੈ ਇਸ ਦਾ character ਬਦਲ ਗਿਆ

ਹੈ, ਇਹ ਗਰੀਬ ਅਤੇ ਮਜ਼ਦੂਰ ਲਈ ਕੰਮ ਨਹੀਂ ਕਰਦੀ । ਸਪੀਕਰ ਸਾਹਿਬ, ਮੈਂ ਇਕੋ ਹੀ ਗੱਲ ਅਰਜ਼ ਕਰ ਦਿੰਦਾ ਹਾਂ । ਅਗਰ ਇਹ socialist conception ਦੀ ਸਰਕਾਰ ਨਹੀਂ ਤਾਂ ਇਸ ਸਦਨ ਦੇ hon. Members ਜੋ ਪਟਿਆਲੇ ਦੇ ਹਲਕੇ ਤੋਂ ਚੁਣੇ ਗਏ ਸਨ ਉਹ ਉਧਰ ਨਾ ਜਾਂਦੇ । (*Voices of here hear from Treasury Benches*) ਇਹ ਸਰਕਾਰੀ ਪਾਰਟੀ ਗਰੀਬ, ਮਜ਼ਦੂਰ, ਕਾਮਿਆਂ ਤੇ Middle Class ਦੇ ਲੋਕਾਂ ਦੀ ਤਰਜਮਾਨੀ ਤੇ ਰਹਿਨੁਮਾਈ ਕਰਦੀ ਹੈ । ਇਸ ਕਰਕੇ ਲੋਕਾਂ ਨੇ ਪਾਰਟੀਆਂ ਬਦਲ ਲਈਆਂ ਨੇ । *Voice of here, hear from Treasury Benches*) (ਘੰਟੀ) (ਵਿਘਨ) ਕਾਮਰੇਡ ਸਾਹਿਬ, ਸਾਰੀਆਂ ਗੱਲਾਂ ਉਹ ਨਹੀਂ ਕੀਤੀਆਂ ਜਾ ਸਕਦੀਆਂ ਜਿਹੜੀਆਂ ਤੁਹਾਨੂੰ suit ਕਰਦੀਆਂ ਹੋਣ ।

**ਸ਼੍ਰੀ ਸਪੀਕਰ** : ਕਾਮਰੇਡ ਸਾਹਿਬ ਨੂੰ ਐਵੇਂ ਸ਼ੱਕ ਪੈ ਜਾਂਦਾ ਹੈ । [The hon. Member Comrade Sahib unnecessarily gets suspicious.]

**ਸਰਦਾਰ ਰਾਜਿੰਦਰ ਸਿੰਘ** : ਮੈਂ ਅਖੀਰ ਵਿਚ ਇਹ ਅਰਜ਼ ਕਰਦਾ ਹਾਂ ਕਿ ਜੋ ਤਰੁਟੀਆਂ ਨੇ ਉਹ ਦੂਰ ਕਰਨੀਆਂ ਚਾਹੀਦੀਆਂ ਹਨ ਤਾਕਿ ਲੋਕਾਂ ਨੂੰ ਇਹ ਗੱਲ ਕਹਿਣ ਦਾ ਮੌਕਾ ਨਾ ਮਿਲੇ । Governor ਸਾਹਿਬ ਨੇ ਆਪਣੇ Address ਵਿਚ ਕਿਹਾ ਹੈ ਅਤੇ ਮੈਂ ਭੀ ਇਹ ਗੱਲ ਕਹਾਂਗਾ ਕਿ ਇਸ ਹਾਊਸ ਦੇ ਮੈਂਬਰਾਂ ਨੂੰ ਏਥੇ ਆ ਕੇ ਲੋਕਾਂ ਦੀ ਤਰਜਮਾਨੀ ਕਰਨੀ ਚਾਹੀਦੀ ਹੈ । ਮੈਂ Governor ਸਾਹਿਬ ਦੇ ਇਸ para ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਉਨ੍ਹਾਂ ਨੇ ਇਹ para add ਕਰਦੇ ਹੋਇਆਂ ਸਾਡੇ ਹੱਕ ਤੇ ਜ਼ਿੰਮੇਵਾਰੀਆਂ ਦਸੀਆਂ ਨੇ । ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜ ਲੋਕ ਕੀ ਚਾਹੁੰਦੇ ਨੇ ? They want purity in administration. ਉਹ ਚਾਹੁੰਦੇ ਨੇ ਕਿ ਸਰਕਾਰ ਦਾ ਕੋਈ ਆਦਮੀ corrupt ਲੋਕਾਂ ਨੂੰ protect ਨਾ ਕਰੇ, ਜਿਨ੍ਹਾਂ ਦੀ reputation ਚੰਗੀ ਨਹੀਂ, ਜੋ ਚੰਗੇ ਵਿਚਾਰ ਨਹੀਂ ਰਖਦੇ, ਅਤੇ corruption ਕਰਦੇ ਨੇ ਪਰ ਜਦੋਂ ਸਰਕਾਰ corruption ਦੇ ਖਿਲਾਫ ਲੜਦੀ ਹੈ ਤਾਂ ਕਈ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਸ਼ਕਾਇਤਾਂ ਕਰਦੇ ਨੇ । ਇਹ ਐਸੇ ਲੋਕਾਂ ਨੂੰ ਪਨਾਹ ਦਿੰਦੇ ਨੇ ਜਿੰਨਾ ਨੂੰ ਅਸੀਂ ਚੰਗਾ ਨਹੀਂ ਸਮਝਦੇ । Corrupt ਅਫਸਰਾਂ ਤੋਂ ਲੋਕਾਂ ਦੇ ਖਿਲਾਫ ਕੜੀ ਤੋਂ ਕੜੀ ਕਾਰਵਾਈ ਕਰਨੀ ਚਾਹੀਦੀ ਹੈ ਭਾਵੇਂ ਕੋਈ ਵੀ ਹੋਵੇ । ਏਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਸਪੀਕਰ** : ਜਿਨ੍ਹਾਂ ਜਿਨ੍ਹਾਂ ਸਹਿਬਾਨ ਨੇ ਆਪਣੇ whips ਦੇ ਰਾਹੀਂ ਨਾਮ ਭੇਜੇ ਨੇ ਉਹ ਇਥੇ ਨਹੀਂ । ਉਨ੍ਹਾਂ ਦਾ ਫਰਜ਼ ਸੀ ਕਿ ਉਹ ਏਥੇ ਰਹਿੰਦੇ । They will not get time. [The hon. Members who sent their names to me through their whips are not present in the House. It was their duty to remain present in the House. Now they will not get any time.]

(*At this stage Kanwarani Jagdish Kaur and others rose to speak*).

**Mr. Speaker** : You (Kanwarani Jagdish Kaur) will not get time.

**Kanwarani Jagdish Kaur :** Is it because I have to give reply to what Sardar Rajinder Singh has said.

**ਸਰਦਾਰ ਜਾਗੀਰ ਸਿੰਘ 'ਦਰਦ'** (ਸਮਰਾਲਾ 'ਰਿਜ਼ਰਵਡ') : ਸਪੀਕਰ ਸਾਹਿਬ ਜੀ, ਅਜ ਅਸੀਂ ਗਵਰਨਰ ਸਾਹਿਬ ਦੇ Address ਤੇ ਬਹਿਸ ਕਰ ਰਹੇ ਹਾਂ । Opposition ਦੇ ਮੈਂਬਰਾਂ ਨੇ ਤੇ ਸਰਕਾਰੀ ਬੈਂਚਾਂ ਤੇ ਬੈਠੇ ਸੱਜਣਾਂ ਨੇ ਆਪਣੇ ੨ ਵਿਚਾਰ ਰਖੇ ਨੇ । ਮੈਂ ਤਾਂ ਸਮਝਦਾ ਹਾਂ ਕਿ ਅਜ ਇਸ ਦੇਸ਼ ਅਗੇ ਇਸ ਸੂਬੇ ਅਗੇ ਜੋ ਸਭ ਤੋਂ ਵਡਾ ਮਸਲਾ ਦਰਪੇਸ਼ ਹੈ ਉਹ ਸੇਮ ਦਾ ਮਸਲਾ ਹੈ । ਸਪੀਕਰ ਸਾਹਿਬ, ਜਿਨ੍ਹਾਂ ਥਲਾਂ ਵਿਚ ਸੱਸੀਆਂ ਪਿਆਸੀਆਂ ਮਰ ਗਈਆਂ ਸਨ ਅਜ ਉਹ ਸੇਮ ਵਿਚ ਡੁਬ ਰਹੀਆਂ ਹਨ । (ਵਿਘਨ)..

**Kanwarani Jagdish Kaur** : I want to walk out as a protest. ਬੋਲਣ ਲਈ ਵਕਤ ਨਹੀਂ ਦਿਤਾ ਜਾਂਦਾ ।

**Mr. Speaker** : Please go out at once.

(*Kanwrani Jagdish Kaur staged a walk out*)

**ਸਰਦਾਰ ਜਾਗੀਰ ਸਿੰਘ 'ਦਰਦ'** : ਸਪੀਕਰ ਸਾਹਬ, ਅਜ ਜਦੋਂ ਅਸੀਂ ਆਪਣੇ ਸੂਬੇ ਦੀ ਹਾਲਤ ਦੇਖਦੇ ਹਾਂ ਤਾਂ ਪਤਾ ਚਲਦਾ ਹੈ ਕਿ 33 ਲਖ ਏਕੜ ਜ਼ਮੀਨ ਪਹਿਲਾਂ ਹੀ ਸੇਮ ਨਾਲ badly affected ਹੈ । 30 ਔਰ 40 ਲਖ ਏਕੜ ਦੇ ਦਰਮਿਆਨ ਐਸੀ ਜ਼ਮੀਨ ਹੈ ਜਿਹੜੀ ਨਿਹਾਇਤ ਹੀ ਖਤਰੇ ਦੇ ਨਜ਼ਦੀਕ ਹੈ । 23 ਯਾ 24 ਲਖ ਏਕੜ ਜ਼ਮੀਨ ਐਸੀ ਹੈ ਜਿਸ ਨੂੰ ਕਿਸੇ ਵੇਲੇ ਖਤਰਾ ਹੋ ਸਕਦਾ ਹੈ । ਇਹ ਕੁਲ ਜ਼ਮੀਨ 94 ਲਖ ਏਕੜ ਦੇ ਲਗ ਭਗ ਹੋ ਜਾਂਦੀ ਹੈ । 90 ਤੇ 94 ਲਖ ਏਕੜ ਦੇ ਦਰਮਿਆਨ ਐਸੀ ਜ਼ਮੀਨ ਹੈ ਜਿਸ ਤੋਂ ਸਾਨੂੰ ਫਸਲ ਬਹੁਤ ਘਟ ਆ ਰਹੀ ਹੈ ਔਰ ਬੜਾ ਨੁਕਸਾਨ ਹੋ ਰਿਹਾ ਹੈ । ਜੇ ਕਣਕ, ਈਖ ਔਰ ਕਪਾਹ ਦੀ ਫਸਲ ਦੇ ਨੁਕਸਾਨ ਦਾ ਅੰਦਾਜ਼ਾ ਲਾਇਆ ਜਾਏ ਤਾਂ ਪਤਾ ਲਗਦਾ ਹੈ ਕਿ 2 ਕਰੋੜ 17 ਲਖ ਮਣ ਦੇ ਲਗ ਭਗ ਨੁਕਸਾਨ ਹੁੰਦਾ ਹੈ । ਇਸ ਦੀ ਕੀਮਤ 35 ਕਰੋੜ ਰੁਪਏ ਦੇ ਕਰੀਬ ਹੋ ਜਾਂਦੀ ਹੈ । ਅਗਰ ਬਹਾਦਰ ਪੰਜਾਬੀਆਂ ਨੇ ਸੇਮ ਨਾਲ ਮੁਕਾਬਲਾ ਨਾ ਕੀਤਾ ਤਾਂ ਸੇਮ ਇਸ ਸ਼ਾਨਦਾਰ ਪੰਜਾਬ ਨੂੰ ਖਤਮ ਕਰ ਦੇਵੇਗੀ । ਸਾਰੀ ਦੀ ਸਾਰੀ ਮੁਖਾਲਫਤ ਨੂੰ ਛਡ ਕੇ ਅਜ Opposition ਦੇ ਲੋਕਾਂ ਨੂੰ ਇਕੋ ਹੀ ਗਲ ਕਹਿਣੀ ਚਾਹੀਦੀ ਹੈ ।

"ਭਾਵੇਂ ਹੱਟੀ ਤੇ ਵੇਚ ਲੈ ਯਾਰਾ ਕਿਵੇਂ ਤੇਰਾ ਲਹਿਜਾਏ ਕਰਜਾ"

ਨਹੀਂ ਤਾਂ ਮੈਨੂੰ ਡਰ ਹੈ ਕਿ ਜਿਸ ਤਰ੍ਹਾਂ ਕਾਲ ਦੇ ਮਾਰੇ ਹੋਏ ਬੀਕਾਨੇਰ ਦੇ ਮੰਗਤੇ ਪੰਜਾਬ ਵਿਚ ਆਉਂਦੇ ਸਨ । ਉਹ ਦਿਨ ਦੂਰ ਨਹੀਂ ਜੇ ਸੇਮ ਦੇ ਵਿਚ ਮਸਲੇ ਨੂੰ ਪੰਜਾਬੀਆਂ ਨੇ ਨਾ ਨਜਿਠੀਆ ਤਾਂ ਫੇਰ ਬਹਾਦਰ ਪੰਜਾਬੀ ਮੰਗਤਿਆਂ ਦੇ ਰੂਪ ਵਿਚ ਬੀਕਾਨੇਰ ਜਾਇਆ ਕਰਨਗੇ ।

ਸਾਡੇ ਲੋਕ ਕੀ ਕੰਮ ਕਰਨ ਲਗੇ ਹੋਏ ਨੇ ? ਏਥੇ ਪੰਜਾਬੀ ਸੂਬੇ ਦੀ ਤਹਿਰੀਕ ਚਲੀ । ਪੰਜਾਬੀ ਸੂਬੇ ਦੀ ਤਹਿਰੀਕ, ਪੰਜਾਬੀ ਸੂਬਾ ਲੈਣ ਦੀ ਤਹਿਰੀਕ ਨਹੀਂ ਸੀ । ਬਲਕਿ ਇਹ ਇਕ ਸਿਖਾਂ ਤੇ ਸਰਕਾਰ ਵਿਚ ਲੜਾਈ ਕਰਾਉਣ ਦੀ ਸਾਜ਼ਿਸ ਸੀ ਜਿਸ ਦਾ ਪਤਾ ਸ: ਗਿਆਨ ਸਿੰਘ, ਸ: ਹੁਕਮ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੂੰ ਨਹੀਂ ਸੀ ਬਲਕਿ ਇਸ ਸਾਜਿਸ਼ ਦੇ ਮੋਢੀ ਮਾਸਟਰ ਤਾਰਾ ਸਿੰਘ ਤੇ ਦਿਲੀ ਵਿਚ ਬੈਠੇ ਇਕ ਵਡੇ ਆਦਮੀ ਸਨ ? ਦੋ ਹੋਰ ਵਡੇ ਆਦਮੀਆਂ ਦੀ ਸਾਜ਼ਿਸ਼ ਸੀ । ਫਿਰਕਾ ਪਰਸਤ ਤਾਕਤਾਂ ਨੂੰ ਅਗੇ ਲਾਕੇ ਅਗਾਂਹ ਵਧੂ ਤਾਕਤਾਂ ਨੂੰ ਕਮਜ਼ੋਰ ਕੀਤਾ ਜਾਏ ਇਹ ਸਿਆਸੀ ਚਾਲ ਚਲੀ ।

ਦਸ ਪੰਦਰਾਂ ਹਜ਼ਾਰ ਦੇ ਦਰਮਿਆਨ ਸਿਖ ਕੈਦ ਹੋਏ । ਪਰ ਤਹਿਰੀਕ ਪੁਰ ਅਮਨ ਰਹੀ ਤੇ ਉਹ ਸਰਕਾਰ ਤੇ ਸਿਖਾਂ ਵਿਚ ਖਤਰਨਾਕ ਲੜਾਈ ਕਰਾਣ ਵਿਚ ਨਾਕਾਮਯਾਬ ਰਹੇ । ਉਸ ਤਹਿਰੀਕ ਦਾ ਨਤੀਜਾ ਇਹ ਹੋਇਆ ਕਿ ਫਿਰਕਾਪ੍ਰਸਤੀ ਨੂੰ ਹਾਰ ਹੋਈ ਅਤੇ ਕੌਮਪਰਸਤ ਤਾਕਤਾਂ ਅਗੇ ਆਈਆਂ । ਇਸ ਦੇ ਪਿਛੋਂ Hindi Agitation ਚਲੀ । ਉਨ੍ਹਾਂ ਸਾਰਿਆਂ ਲੋਕਾਂ ਨੂੰ ਹਿੰਦੀ ਨਾਲ ਪਿਆਰ ਨਹੀਂ ਸੀ, ਇਹ ਗਲ ਤਾਂ ਉਹ ਵੀ ਚਾਹੁੰਦੇ ਸਨ ਕਿ ਅਗੇ ਵਧੂ ਤਾਕਤਾਂ ਨੂੰ ਕੰਮਜ਼ੋਰ ਕੀਤਾ ਜਾਏ । ਮੈਂ ਤੁਹਾਡੀ ਰਾਹੀਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਦੋਨੋ ਤਾਕਤਾਂ ਫਿਰਕਾਪ੍ਰਸਤੀ ਦੀਆਂ ਤਾਕਤਾਂ ਹਨ, ਰਾਜਿਆਂ ਮਹਾਰਾਜਿਆਂ ਅਤੇ ਜਾਗੀਦਾਰਾਂ ਦੀਆਂ Agents ਹਨ । ਇਹ ਤਾਕਤਾਂ ਕਾਂਗਰਸ ਨੂੰ ਕੰਮਜ਼ੋਰ ਕਰਨਾ ਚਾਹੁੰਦੀਆਂ ਹਨ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਗੇ ਵਧੂ ਤਾਕਤਾਂ ਹਨ ਉਹ ਜ਼ਰੂਰ ਅਗੇ ਆਉਣਗੀਆਂ । ਇਹ ਤਾਕਤਾਂ ਪਿਛੇ ਦੀਆਂ ਪਿਛੇ ਰਹਿ ਜਾਣਗੀਆਂ ਇਨ੍ਹਾਂ ਫਿਰਕੂ ਤਾਕਤਾਂ ਦਾ ਹੋਰ ਕੋਈ ਇਖਤਲਾਫ ਨਹੀਂ ਹੈ, ਇਹ ਸਿਰਫ ਇਹ ਚਾਹੁੰਦੀਆਂ ਹਨ ਕਿ ਜਿਹੜੀ ਸਾਡੀ ਅਗੇ-ਵਧੂ ਸਰਕਾਰ ਹੈ ਇਹ ਨਾ ਰਹੇ । ਪਰ ਮੈਂ ਕਹਿੰਦਾ ਹਾਂ ਕਿ ਇਹ ਤਾਕਤਾਂ ਭਾਵੇਂ ਸਾਰੀਆਂ ਇਕ ਹੋ ਜਾਣ, ਅਗੇ-ਵਧੂ ਤਾਕਤਾਂ ਇਨ੍ਹਾਂ ਨੂੰ ਖਤਮ ਕਰ ਦੇਣਗੀਆਂ ਅਤੇ ਹੋਰ ਅਗੇ ਵਧ ਜਾਣਗੀਆਂ । ਫਿਰ betterment levy ਦੀ ਤਹਿਰੀਕ ਚਲੀ, ਉਹ ਭਾਵੇਂ ਚੰਗੀ ਸੀ ਜਾਂ ਬੁਰੀ ਸੀ ਉਸ ਗਲ ਵਿਚ ਮੈਂ ਨਹੀਂ ਜਾਣਾ ਚਾਹੁੰਦਾ । ਸਾਡੀ ਸਰਕਾਰ ਨੇ ਕਮੇਟੀ ਬਣਾ ਕੇ ਉਨ੍ਹਾਂ ਵੀਰਾਂ ਨੂੰ ਵੀ ਕਮੇਟੀ ਵਿਚ ਲੈ ਲਿਆ ਹੈ ਜਿਹੜੀ ਕਿ ਇਕ ਚੰਗੀ ਗਲ ਇਸਨੇ ਕੀਤੀ ਹੈ । ਇਸ ਸਿਲਸਿਲੇ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ 1947 ਵਿਚ ਜਿਹੜੀ ਜ਼ਮੀਨ ਲੋਕਾਂ ਦੇ ਕੋਲ ਸੀ ਉਸ ਨੂੰ ਮੁਖ ਰਖਦਿਆਂ ਹੋਇਆਂ 30 standard acres ਨਾਲੋਂ ਜਿੰਨੀ ਜ਼ਮੀਨ ਜ਼ਿਆਦਾ ਹੋਵੇ ਉਸ ਦੇ ਉਪਰ ਸਾਰੀ ਜ਼ਮੀਨ ਤੇ betterment levy ਵਸੂਲ ਕਰਨਾ ਚਾਹੀਦਾ ਹੈ । 15 ਏਕੜ ਤੋਂ ਥਲੇ ਵਾਲੀ ਜ਼ਮੀਨ ਦਾ ਜਿਹੜਾ ਕਿਸਾਨ ਮਾਲਕ ਹੈ ਉਸ ਨੂੰ ਟੈਕਸ ਮਾਫ ਕਰ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਜਿਥੇ ਵਡੇ ਵਡੇ ਰਜਵਾੜਿਆਂ ਨੂੰ ਮਾਲੀ ਸਟ ਪਵੇਗੀ ਉਥੇ ਗਰੀਬ ਕਿਸਾਨ ਨੂੰ relief ਮਿਲੇਗਾ ਜੇਕਰ ਇਸ ਤਰ੍ਹਾਂ ਨਹੀਂ ਕਰਦੇ ਤਾਂ ਗ਼ਰੀਬ ਨੂੰ ਉਪਰ ਚੁਕਣ ਦਾ ਦਾਵਾ ਜਿਹੜਾ ਸਾਡੀ ਸਰਕਾਰ ਕਰਦੀ ਹੈ ਉਹ ਪੂਰਾ ਨਹੀਂ ਹੋ ਸਕੇਗਾ ਅਤੇ ਨਾਹੀਂ ਅਸੀਂ socialism ਵਲ ਵਧ ਸਕਾਂਗੇ ।

ਇਸ ਤੋਂ ਅਗੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ education ਦੇ ਮਾਮਲੇ ਵਿਚ ਸਾਡੀ ਸਰਕਾਰ ਨੇ ਬਹੁਤ ਜ਼ਿਆਦਾ ਤਰਕੀ ਕੀਤੀ ਹੈ 1947 ਵਿਚ ਸਾਡੇ ਸੂਬੇ ਵਿਚ students ਦੀ ਗਿਨਤੀ 9 ਲਖ ਸੀ, ਅਜ ਇਹ 20 ਲਖ ਦੇ ਕਰੀਬ ਹੈ । teachers ਦੀ ਗਿਣਤੀ ਉਸ ਵੇਲੇ 25 ਹਜ਼ਾਰ ਦੇ ਕਰੀਬ ਸੀ ਅਜ 56 ਹਜ਼ਾਰ ਦੇ ਲਗ ਭਗ ਹੈ । ਉਸ ਵੇਲੇ schools ਅਤੇ colleges ਦੀ ਗਿਣਤੀ 6 ਹਜ਼ਾਰ ਸੀ ਹੁਣ 15 ਹਜ਼ਾਰ ਦੇ ਕਰੀਬ ਹੋ ਗਈ ਹੈ । ਪਹਿਲੇ Budget per head $3\frac{1}{2}$ ਰੁਪੈ ਖਰਚ ਹੁੰਦਾ ਸੀ, ਅਜ 8 ਰੁਪੈ per head ਖਰਚ ਹੁੰਦਾ ਹੈ । ਮੇਰਾ ਮਤਲਬ ਕਹਿਣ ਦਾ ਇਹ ਹੈ ਕਿ ਸਾਡੀ ਸਰਕਾਰ ਨੇ Education ਦੇ ਸਬੰਧ ਵਿਚ ਬਹੁਤ ਜ਼ਿਆਦਾ ਤਰਕੀ ਕੀਤੀ ਹੈ । ਇਸਦੇ ਬਾਵਜੂਦ ਮੈਨੂੰ ਡਰ ਹੈ ਕਿ Engineering line ਅਤੇ Medical line ਵਿਚ ਪੜ੍ਹਾਈ ਦੇ ਅਖਰਾਜਾਤ ਬਹੁਤ ਜ਼ਿਆਦਾ ਹਨ ਅਤੇ ਗ਼ਰੀਬ students ਬਰਦਾਸ਼ਤ ਨਹੀਂ ਕਰ ਸਕਦੇ । ਇਸਦਾ ਨਤੀਜਾ ਇਹ ਹੋਵੇਗਾ ਕਿ ਗ਼ਰੀਬ ਲੋਕ ਵਡੀਆਂ ਵਡੀਆਂ Posts ਤੋਂ

[ਸਰਦਾਰ ਜਾਗੀਰ ਸਿੰਘ 'ਦਰਦ']

ਵਾਂਝੇ ਰਹਿ ਜਾਣਗੇ ਅਤੇ ਜਿਹੜਾ ਸਰਮਾਇਦਾਰ ਤਬਕਾ ਹੈ ਉਹ politically ਵੀ ਅਤੇ economically powerful ਰਹੇਗਾ। ਸਾਡੀ ਸਰਕਾਰ ਦਾ ਜਿਹੜਾ socialism ਨੂੰ ਲਿਆਣ ਦਾ ਨਿਸ਼ਾਨਾ ਹੈ ਇਸ ਤਰ੍ਹਾਂ ਸਾਡੀ ਸਰਕਾਰ ਆਪਣੇ ਮਿਥੇ ਹੋਏ ਨਿਸ਼ਾਨੇ ਤੇ ਪੁਜ ਨਹੀਂ ਸਕੇਗੀ। ਮੈਂ ਸਰਕਾਰ ਨੂੰ ਹੇਠ ਲਿਖੀਆਂ ਸਲਾਹਾਂ ਦੇਂਦਾ ਹਾਂ:—

(੧) ਅਜ ਦੇਸ਼ ਨੂੰ ਡਾਕਟਰਾਂ ਤੇ ਇੰਜੀਨੀਅਰਜ਼ ਦੀ ਬਹੁਤ ਲੋੜ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਦੂਜੀ ਸੰਸਾਰ ਜੰਗ ਵਿਚ ਸਰਕਾਰ ਫੌਜੀ ਅਫਸਰਾਂ ਦੀ ਘਾਟ ਨੂੰ ਪੂਰਾ ਕਰਨ ਲਈ ਫੌਜੀ ਅਫਸਰਾਂ ਦੀ training ਮੁਫਤ ਸੀ ਇਸੇ ਤਰ੍ਹਾਂ ਸਰਕਾਰ ਗਰੀਬਾਂ ਦੇ ਬਚਿਆਂ ਨੂੰ Engineering ਤੇ Medical training ਮੁਫਤ ਦੇਵੇ ਤੇ ਉਨ੍ਹਾਂ ਦੇ ਸਰਕਾਰੀ ਨੌਕਰੀ ਕਰਨ ਦਾ bond ਭਰਾ ਲਵੇ।

(੨) ਬਿਨ ਬਿਆਜ ਤੋਂ ਕਰਜ਼ੇ ਦਿਤੇ ਜਾਣ ਜਿਹੜੇ ਉਹ service ਤੋਂ ਬਾਅਦ ਵਾਪਸ ਕਰਨ।

(੩) 50% ਗਰਾਂਟ ਦਿਤੀ ਜਾਵੇ।

ਇਸ ਤੋਂ ਇਲਾਵਾ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ scheduled castes welfare department ਹੈ ਉਹ ਸਾਰੇ ਦਾ ਸਾਰਾ temporary ਹੈ। ਮੈਂ ਸਰਕਾਰ ਨੂੰ appeal ਕਰਦਾ ਹਾਂ ਕਿ ਉਸ ਮਹਿਕਮੇ ਨੂੰ permanent ਕੀਤਾ ਜਾਏ ਤਾਂ ਜੋ ਉਸ ਵਿਚ ਚੰਗੇ ਚੰਗੇ ਆਦਮੀ ਆ ਸਕਣ ਅਤੇ ਗਰੀਬ ਕੌਮ ਦਾ ਭਲਾ ਹੋ ਸਕੇ। Assistant Welfare Officer ਦੀ post ਦਾ grade ਪੰਜਾਬ ਲਈ ਅੱਡ ਹੈ ਅਤੇ ਪੈਪਸੂ ਲਈ ਅਲਗ ਹੈ। ਉਨ੍ਹਾਂ ਦੋਹਾਂ ਦਾ grade ਇਕੋ ਕਰ ਦੇਣਾ ਚਾਹੀਦਾ ਹੈ।

ਅਗੇ ਮੈਂ ਇਹ ਕਹਿੰਦਾ ਹਾਂ ਕਿ ਹਰੀਜਨਾਂ ਦੇ ਮਨ ਵਿਚ ਜਿਹੜਾ ਖਦਸ਼ਾ ਹੈ ਉਹ ਪੰਜਾਬੀ ਸੂਬੇ ਦਾ ਨਹੀਂ ਬਲਕਿ ਅਕਾਲੀ ਸੂਬੇ ਦਾ ਹੈ। ਪਿਛਲੀ ਮਰਦਮ ਸ਼ੁਮਾਰੀ ਵਿਚ ਹਰੀਜਨਾਂ ਨੇ ਅਕਾਲੀ ਸੂਬੇ ਦਾ ਨਕਸ਼ਾ ਵੇਖਿਆ ਹੋਇਆ ਹੈ। ਅੰਮ੍ਰਿਤ ਪ੍ਰਚਾਰ ਦੀ ਤਹਿਰੀਕ ਜਿਹੜੀ ਅਕਾਲੀਆਂ ਵਲੋਂ ਚਲਾਈ ਗਈ ਸੀ ਉਸਨੂੰ ਹਰੀਜਨ ਅਜੇ ਤਕ ਭੁਲੇ ਨਹੀਂ। ਉਸ ਵੇਲੇ ਵੀ ਇਹੋ ਚੀਜ਼ ਵੇਖੀ ਗਈ ਸੀ। ਮੈਂ Master Tara Singh ji ਨੂੰ challenge ਕਰਦਾ ਹਾਂ ਕਿ ਇਸ ਅਕਾਲੀ ਸੂਬੇ ਨੂੰ ਕੋਈ ਵੀ ਹਰੀਜਨ ਤੇ nationalist Punjabi ਇਸ ਨੂੰ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਤੁਹਾਡੀ ਮਾਰਫਤ ਆਪਣੀ ਸਰਕਾਰ ਨੂੰ ਨਿਹਾਇਤ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਮਾਸਟਰ ਜੀ ਨੇ ਕਿਹਾ ਹੈ ਕਿ ਸਰਕਾਰ ਗੁਰਦਵਾਰਿਆਂ ਵਿਚ ਦਖਲ ਦਿੰਦੀ ਹੈ....

**Mr. Speaker**: Order please. The hon. Member should not treat this House as a Public platform.

**ਸਰਦਾਰ ਜਾਗੀਰ ਸਿੰਘ 'ਦਰਦ'**: ਮੈਂ ਤੁਹਾਡੀ ਮਾਰਫਤ ਸਰਕਾਰ ਨੂੰ appeal ਕਰਨੀ ਚਾਹੁੰਦਾ ਹਾਂ ਕਿ ਸਾਡੇ ਦੋਸਤਾਂ ਵਲੋਂ ਇਹ ਕਿਹਾ ਜਾਂਦਾ ਹੈ ਕਿ ਸਰਕਾਰ ਗੁਰਦਵਾਰਿਆਂ ਵਿਚ ਦਖਲ ਦਿੰਦੀ ਹੈ। ਮੈਂ ਕਹਿੰਦਾ ਹਾਂ ਕਿ ਗੁਰਦਵਾਰਾ ਐਕਟ ਹੀ cancel ਕਰ ਦਿਉ, ਤਾਂ ਜੋ ਨਾ ਰਹੇ ਬਾਂਸ ਅਤੇ ਨਾ ਬਜੇ ਬੰਸਰੀ। ਸਰਕਾਰ ਨੂੰ ਰੋਜ਼ ਰੋਜ਼ ਦੇ ਟੰਟੇ ਹੀ ਖਤਮ ਕਰ ਦੇਣੇ ਚਾਹੀਦੇ ਹਨ।

Development Blocks ਦੇ ਬਾਰੇ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਚਾਇਤਾਂ ਅਤੇ Development ਦਾ ਮਹਿਕਮਾ ਇਸ ਨੇ ਇਕਠਾ ਕਰ ਦਿਤਾ ਹੈ ਇਸੇ ਤਰ੍ਹਾਂ ਨਾਲ ਹੀ Agriculture ਤੇ Co-operative ਦੇ ਮਹਿਕਮੇ ਨੂੰ ਵੀ ਇਸ ਵਿਚ merge ਕਰ ਦੇਣਾ ਚਾਹੀਦਾ ਹੈ ਤਾਕਿ development ਦੇ ਕੰਮਾਂ ਵਿਚ ਗੂੜ੍ਹਾ ਆਪਸ ਵਿਚ co-ordination ਹੋ ਸਕੇ। ਤਦ ਹੀ ਅਸੀਂ ਉਹ ਪੰਜਾਬ ਬਣਾ ਸਕਦੇ ਹਾਂ ਜਿਸਦੇ ਹਰ ਘਰ ਵਿਚ ਖੁਸ਼ਹਾਲੀ ਹੋਵੇ, ਹਰ ਚਿਹਰੇ ਉਤੇ ਲਾਲੀ ਹੋਵੇ, ਹਰ ਖੇਤ ਵਿਚ ਹਰਿਆਲੀ ਹੋਵੇ।

**ਸਰਦਾਰ ਤੇਜਾ ਸਿੰਘ** (ਮਲੋਟ ਰਿਜ਼ਰਵਡ) : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸਾਂ ਮੈਨੂੰ ਵਕਤ ਬਖਸ਼ਿਆ ਹੈ ਤਾਂ ਜੋ ਮੈਂ ਹਜ਼ੂਰ ਗਵਰਨਰ ਸਾਹਿਬ ਦੇ Address ਤੇ ਚਾਰ ਗੱਲਾਂ ਅਰਜ਼ ਕਰ ਲਵਾਂ। ਜਦੋਂ ਦੀ ਹਜ਼ੂਰ ਗਵਰਨਰ ਸਾਹਿਬ ਨੇ ਪੰਜਾਬ ਦੀ ਹਕੂਮਤ ਆਪਣੇ ਹਥ ਵਿਚ ਲਈ ਹੈ ਉਦੋਂ ਦਾ ਪੰਜਾਬ ਵਿਚ ਵਸਣ ਵਾਲਿਆਂ ਦਾ ਦਿਲ ਠੰਡਾ ਹੋ ਗਿਆ ਹੈ ਜਿੰਨੇ ਤੁਫਾਨੀ ਦੌਰੇ ਹਜ਼ੂਰ ਗਵਰਨਰ ਸਾਹਿਬ ਨੇ ਕੀਤੇ ਹਨ ਐਨੇ ਦੌਰੇ ਕਦੀ ਕਿਸੇ ਪਹਿਲੇ ਗਵਰਨਰ ਨੇ ਨਹੀਂ ਸੀ ਕੀਤੇ। ਜਿਸ ਤਰ੍ਹਾਂ ਪੰਜਾਬ ਦਿਆਂ ਲੋਕਾਂ ਵਿਚ ਜੋਸ਼ ਹੈ ਅਤੇ ਇਹ ਜ਼ਿੰਦਾ ਦਿਲ ਹਨ ਇਸੇ ਤਰ੍ਹਾਂ ਨਾਲ ਮਰਾਠੇ ਲੋਕਾਂ ਵਿਚ ਵੀ ਜੋਸ਼ ਹੁੰਦਾ ਹੈ। ਉਹੋ ਜਜ਼ਬਾ ਹਜ਼ੂਰ ਗਵਰਨਰ ਸਾਹਿਬ ਵਿਚ ਵੀ ਹੈ। ਪੰਜਾਬ ਸਰਕਾਰ ਦਾ staff ਵੀ ਅਨਥਕ ਸੇਵਾ ਕਰ ਰਿਹਾ ਹੈ ਇਸ ਦੀ ਜਿੰਨੀ ਤਰੀਫ ਕੀਤੀ ਜਾਵੇ ਥੋੜੀ ਹੈ। ਸਭ ਤੋਂ ਪਹਿਲਾਂ ਮੈਂ ਹਜ਼ੂਰ ਦੇ ਸੱਜੇ ਪਾਸੇ ਬੈਠੇ ਹੋਏ ਅਫਸਰਾਂ ਦਾ ਧੰਨਵਾਦ ਕਰਦਾ ਹਾਂ ਜਿਹੜੇ ਕਿ ਐਨੀ ਤਨਦੇਹੀ ਨਾਲ ਕੰਮ ਕਰ ਰਹੇ ਹਨ। ਇਸ ਦੀ ਮਿਸਾਲ ਮੇਰਾ ਖਿਆਲ ਹੈ ਕਿ ਸਾਰੀ ਦੁਨੀਆ ਵਿਚ ਨਹੀਂ ਮਿਲਦੀ। ਇਨ੍ਹਾਂ ਵਿਚ ਪੰਜਾਬੀਆਂ ਵਾਲਾ ਜਜ਼ਬਾ ਮੌਜ਼ੂਦ ਹੈ। ਗ਼ਰੀਬ ਤੋਂ ਲੈ ਕੇ ਵਡਿਆਂ ਆਦਮੀਆਂ ਤਕ ਸਭ ਨਾਲ ਚੰਗੀ ਤਰ੍ਹਾਂ ਪੇਸ਼ ਆਉਂਦੇ ਹਨ। I. C. S. ਅਤੇ I. A. S. ਸਭ ਅਫ਼ਸਰ ਅਤੇ ਉਨ੍ਹਾਂ ਦੇ ਮਾਤਹਿਤ ਸਭ ਨਾਲ ਚੰਗੀ ਤਰ੍ਹਾਂ ਮਿਲਦੇ ਹਨ। ਇਨ੍ਹਾਂ ਦੀ ਕਾਬਲਿਅਤ ਅਤੇ ਮਿਲਣਸਾਰੀ ਦੀ ਜਿੰਨੀ ਸ਼ਲਾਘਾ ਕੀਤੀ ਜਾਏ ਥੋੜੀ ਹੈ। ਸਾਡੀ ਸਰਕਾਰ ਕੰਮ ਤਾਂ ਬਹੁਤ ਵਧੀਆ ਕਰਦੀ ਹੈ ਪਰ opposition ਵਾਲੇ ਲੋਗ ਬਿਲਕੁਲ ਉਸੇ ਤਰ੍ਹਾਂ ਨਹੀਂ ਮੰਨਦੇ ਜਿਸ ਤਰ੍ਹਾਂ ਕਿ ਬਾਜ਼ੀਗਰ ਤਾਂ ਵਧੀਆ ਤੋਂ ਵਧੀਆ ਛਾਲਾਂ ਮਾਰਦਾ ਹੈ ਪਰ ਜਿਹੜਾ ਨਕਲੀਆ ਹੇਠਾਂ ਖਲੋਤਾ ਹੁੰਦਾਂ ਹੈ ਉਹ ਹਰ ਵਾਰ ਕਹਿ ਦਿੰਦਾ ਹੈ ਕਿ ਮੈਂ ਨਾ ਮਾਨੂੰ। ਜੇ ਕਰ ਚੌਧਰੀ ਸੂਰਜ ਮਲ ਸੜਕਾਂ ਬਣਾਉਂਦਾ ਹੈ ਤਾਂ ਰਾਓ ਬੀਰੇਂਦ੍ਰ ਸਿੰਘ ਉਪਰ motor transport ਚਲਾਉਂਦਾ ਹੈ। ਸਾਰਾ ਕਾਰੋਬਾਰ ਬਹੁਤ ਚੰਗੇ ਤਰੀਕੇ ਨਾਲ ਚਲ ਰਿਹਾ ਹੈ। ਪਰ ਸਾਡੇ ਦੋਸਤ ਨਹੀਂ ਮੰਨਦੇ।

ਹੁਣ, ਸਪੀਕਰ ਸਾਹਿਬ, ਮੈਂ ਦੋ ਚਾਰ ਗੱਲਾਂ ਆਪਣੇ ਇਲਾਕੇ ਦੇ ਬਾਰੇ ਕਰਨੀਆਂ ਚਾਹੁੰਦਾ ਹਾਂ। ਇਹ ਜਿਹੜਾ ਜ਼ਬਾਨ ਦਾ ਝਗੜਾ ਹੈ ਇਹ ਪਾਣੀ ਵਿਚ ਮਧਾਣੀ ਵਾਲੀ ਗੱਲ ਹੈ। ਇਸ ਵਿਚੋਂ ਨਿਕਲਣਾ ਕੁਝ ਨਹੀਂ। ਸਾਡਾ ਪੰਜਾਬ ਵਿਦਿਆ ਵਿਚ ਸਾਰੇ ਹਿੰਦੋਸਤਾਨ ਵਿਚੋਂ ਪਹਿਲੇ ਨੰਬਰ ਉਪਰ ਹੈ। ਪੁਰਾਣੇ ਸਮੇਂ ਵਿਚ ਵੀ ਟੈਕਸਲਾ ਯੂਨੀਵਰਸਿਟੀ ਪੰਜਾਬ ਵਿਚ ਸੀ। ਬਾਹਰ ਦੇ ਦੇਸ਼ਾਂ ਵਿਚੋਂ ਲੋਕ ਆ ਕੇ ਇਥੇ ਪੜ੍ਹਦੇ ਸਨ। ਜਿਹੜੇ ਗੁਲਾਮ ਦੇਸ਼ ਹੁੰਦੇ ਹਨ ਉਥੋਂ ਦੇ ਲੋਕ ਤਾਂ ਦੋ ਜ਼ਬਾਨਾਂ ਪੜ੍ਹਦੇ ਹਨ ਇਕ ਆਪਣੀ ਅਤੇ ਇਕ ਹੁਕਮਰਾਨਾਂ ਦੀ। ਪਰ ਜਿਹੜੇ ਅਜ਼ਾਦ ਦੇਸ਼ ਹੁੰਦੇ ਹਨ ਉਥੋਂ ਦੇ ਲੋਕਾਂ ਨੂੰ ਤਾਂ ਉਂਨੀਆਂ ਜ਼ਬਾਨਾਂ ਪੜ੍ਹਨੀਆਂ ਚਾਹੀਦੀਆਂ ਹਨ ਜਿੰਨਿਆਂ ਦੇਸ਼ਾਂ ਵਿਚ ਉਨ੍ਹਾਂ ਦੇ ਸਫੀਰ ਰਹਿੰਦੇ ਹੋਣ।

[ਸਰਦਾਰ ਤੇਜਾ ਸਿੰਘ]

ਮੈਂ ਅਰਜ਼ ਕਰਾਂ ਕਿ ਮੈਂ ਏਸ਼ੀਆ ਵਿਚ ਕਾਫ਼ੀ ਚੱਕਰ ਲਗਾਇਆ ਹੈ ਔਰ ਇਜ਼ਰਾਇਲ ਦੇਸ਼ ਦੇ ਸ਼ਹਿਰ ਯੁਰੋਸ਼ਲਮ ਵਿਚ ਈਸਾਈਆਂ ਦੇ ਗਿਰਜੇ ਵੀ ਵੇਖੇ ਹਨ । ਉਥੇ ਬੜੀਆਂ ੨ ਕਿਤਾਬਾਂ ਪਈਆਂ ਹਨ ਜਿਹੜੀਆਂ ਕਿ ਉਨ੍ਹਾਂ ਦੇ ਪੈਗੰਬਰਾਂ ਨੇ ਲਿਖੀਆਂ । ਉਨ੍ਹਾਂ ਦਾ ਹਜਰਤ ਮਸੀਹ ਵਿਚ ਬੜਾ ਭਰੋਸਾ ਹੈ । ਇਸੇ ਤਰ੍ਹਾਂ ਹੀ ਹਿੰਦੁਸਤਾਨ ਵਿਚ ਵਖਰੇ ਵਖਰੇ ਧਰਮਾਂ ਦਾ ਆਪਣੇ ਆਪਣੇ ਅਵਤਾਰਾਂ ਤੇ ਗੁਰੂਆਂ ਤੇ ਭਰੋਸਾ ਹੈ । ਚਾਰੇ ਵੇਦ ਵੀ ਸਾਡੇ ਪੰਜਾਬ ਦੀ ਇਸ ਧਰਤੀ ਵਿਚ ਲਿਖੇ ਗਏ । ਇਹ ਧਰਮ ਦਾ ਪਰਚਾਰ ਕਰਦੇ ਹਨ ਪਰ ਧਰਮ ਔਰ ਜਬਾਨ ਦਾ ਝਗੜਾ ਨਹੀਂ ਹੋਣਾ ਚਾਹੀਦਾ । ਅੰਗਰੇਜ਼ਾਂ ਦੇ ਵੇਲੇ ਇਥੇ ਜਿਹੜਾ ਜ਼ਿਆਦਾ ਜ਼ਬਾਨਾਂ ਸਿਖਦਾ ਸੀ ਉਸ ਨੂੰ ਈਨਾਮ ਤੇ ਤਰੱਕੀਆਂ ਦਿਤੀਆਂ ਜਾਂਦੀਆਂ ਸਨ । ਇਸੇ ਕਾਰਨ ਸਾਡੇ ਮੁਲਕ ਵਿਚ ਵਿਦਿਆ ਦਾ ਪ੍ਰਚਾਰ ਹੋਇਆ । ਖੈਰ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਾਨੂੰ ਆਪਣੇ ਸੂਬੇ ਪੰਜਾਬ ਵਿਚ ਬੋਲੀ ਦਾ ਕੋਈ ਝਗੜਾ ਨਹੀਂ ਖੜਾ ਕਰਨਾ ਚਾਹੀਦਾ ।

ਦੂਜੀ ਗੱਲ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਹੈ ਕਿ ਦੋ ਹੀ ਚੀਜ਼ਾਂ ਕਿਸੇ ਦੇਸ਼ ਨੂੰ ਅੱਗੇ ਲੈ ਜਾ ਸਕਦੀਆਂ ਹਨ । ਉਹ ਹਨ industry ਅਤੇ ਖੇਤੀਬਾੜੀ । ਸਾਡੇ ਚੀਫ ਮਿਨਿਸਟਰ ਸਾਹਿਬ ਇਨ੍ਹਾਂ ਦੋਹਾਂ ਚੀਜ਼ਾਂ ਵਿਚ ਤਰੱਕੀ ਕਰਨ ਦੀ ਬੜੀ ਕੋਸ਼ਿਸ਼ ਕਰ ਰਹੇ ਹਨ। ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਇਹ industrial areas ਬਣਾ ਰਹੇ ਹਨ ਉਥੇ ਖੇਤੀ ਬਾੜੀ ਲਈ ਵੀ ਖਾਸ ਖਾਸ areas ਬਣਾਏ ਜਾਣੇ ਚਾਹੀਦੇ ਹਨ। ਹਰ ਇਨਸਾਨ ਨੂੰ ਆਪਣੀ ਜ਼ਿੰਦਗੀ ਵਿਚ 3 ਚੀਜ਼ਾਂ ਦੀ ਹੀ ਲੋੜ ਹੁੰਦੀ ਹੈ। ਉਹ ਹਨ ਮਕਾਨ, ਕਪੜਾ ਅਤੇ ਰੋਟੀ । ਮਕਾਨ ਤਾਂ ਚੰਡੀਗੜ੍ਹ ਵਿਚ ਕਾਫੀ ਬਣ ਰਹੇ ਹਨ ਪਰ ਕਪੜਾ ਔਰ ਰੋਟੀ ਮੇਰਾ ਹਲਕਾ ਮਲੋਟ ਪੈਦਾ ਕਰਦਾ ਹੈ । ਹਿੰਦੁਸਤਾਨ ਵਿਚ ਬਹੁਤ ਵਡੇ ਵਡੇ ਕਪੜੇ ਦੇ ਕਾਰਖਾਨੇ ਚਲ ਰਹੇ ਹਨ ਇਨ੍ਹਾਂ ਨੂੰ ਬਹੁਤ ਸਾਰਾ ਨਰਮਾ ਮੇਰਾ ਇਲਾਕਾ ਭੇਜਦਾ ਹੈ ਇਸ ਲਈ ਮੈਂ ਅਰਜ ਕਰਦਾ ਹਾਂ ਕਿ ਇਸ ਨੂੰ agricultural area ਮੁਕਰੱਰ ਕਰਕੇ ਇਸ ਨੂੰ ਉਸ ਤਰ੍ਹਾਂ ਦੀਆਂ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ industrial areas ਵਿਚ ਲੋਕਾਂ ਨੂੰ ਮਿਲਦੀਆਂ ਹਨ । ਜਿਤਨੀ ਦੇਰ ਅਸੀਂ ਖੇਤੀਬਾੜੀ ਨੂੰ ਤਰੱਕੀ ਨਹੀਂ ਦੇਂਦੇ ਉਤਨੀ ਦੇਰ ਤਕ ਸਾਡੇ ਬਾਕੀ ਦੇ ਸਾਰੇ ਕਾਰੋਬਾਰ ਫਜ਼ੂਲ ਜਾਣਗੇ । ਅਗਲੇ ਪੰਜ ਸਾਲਾਂ ਵਿਚ ਹਿੰਦੁਸਤਾਨ ਦੀ ਆਬਾਦੀ 5 ਕਰੋੜ ਵਧ ਜਾਣੀ ਹੈ । $3\frac{1}{2}$ ਕਰੋੜ ਪਿੰਡਾਂ ਵਿਚ ਤੇ $1\frac{1}{2}$ ਕਰੋੜ ਸ਼ਹਿਰਾਂ ਵਿਚ । ਉਨ੍ਹਾਂ ਨੂੰ ਭਰਪੇਟ ਰੋਟੀ ਤਾਂ ਹੀ ਮਿਲ ਸਕਦੀ ਹੈ ਜੇ ਖੇਤੀ ਕਰਨ ਵਾਲਿਆਂ ਨੂੰ ਰਿਆਇਤਾਂ ਦਿਤੀਆਂ ਜਾਣ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸੂਬੇ ਵਿਚ agricultural area ਔਰ ਪਸ਼ੂ ਪਾਲਣ ਦੇ centres ਖੋਲੇ ਜਾਣ ।

ਇਸ ਤੋਂ ਅਲਾਵਾ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ Class IV Government servants ਹਨ ਉਨ੍ਹਾਂ ਦੀ ਹਾਲਤ ਵਲ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ । ਭਾਵੇਂ ਸਾਡੀ ਸਰਕਾਰ ਉਨ੍ਹਾਂ ਲਈ ਸਭ ਕੁਝ ਕਰਦੀ ਹੈ ਪਰ ਮੈਂ ਇਹ ਅਰਜ਼ ਕਰਦਾ ਹਾਂ ਕਿ ਜੇ ਬਾਕੀਆਂ ਨੂੰ 9 ਘੰਟੇ ਕੰਮ ਕਰਨਾ ਪੈਂਦਾ ਹੈ ਤਾਂ Class IV Employees ਨੂੰ 18 ਘੰਟੇ ਕੰਮ ਕਰਨਾ ਪੈਂਦਾ ਹੈ । ਇਸ ਲਈ ਉਨ੍ਹਾਂ ਦਾ ਖਾਸ ਖਿਆਲ ਰਖਿਆ ਜਾਣਾ ਚਾਹੀਦਾ ਹੈ । (ਘੰਟੀ)

ਇਸ ਤੋਂ ਬਾਅਦ ਮੈਂ ਅਰਜ਼ ਕਰਾਂ ਕਿ ਸਾਡੇ ਜ਼ਿਲ੍ਹਾ ਫੀਰੋਜ਼ਪੁਰ ਦੇ ਦੋ ਹਿੱਸੇ ਹਨ—ਇਕ North ਅਤੇ ਦੂਜਾ South/North ਵਿਚ ਸੇਮ ਹੈ ਅਤੇ South ਦਾ area ਰੇਤਾ ਦੇ ਹੜ ਨਾਲ ਪੀੜਤ ਹੈ। ਰੇਤ ਦੇ ਹੜ ਨੂੰ ਰੋਕਣ ਲਈ ਦਰਖਤਾਂ ਦੇ ਲਗਾਉਣ ਦੀ ਸਖਤ ਲੋੜ ਹੈ। ਮਹਿਕਮਾ ਜੰਗਲਾਤ ਵਲੋਂ ਉਥੇ ਹੀ ਦਰਖਤ ਲਗਾਏ ਜਾਂਦੇ ਹਨ ਜਿਥੇ ਸੇਮ ਹੈ। ਪਰ ਜਿਥੇ ਰੇਤ ਹੈ ਉਥੇ ਨਹੀਂ ਲਗਾਉਂਦੇ। ਪਤਾ ਨਹੀਂ ਰੇਤ ਤੋਂ ਇਹ ਡਰਦੇ ਹਨ। ਮੈਂ ਅਰਜ਼ ਕਰਾਂ ਕਿ ਮੇਰੇ ਹਲਕੇ ਦੇ 300 ਮੁਰੱਬਾ ਮੀਲ ਵਿਚ ਹਰ ਸਾਲ ਰੇਤ ਦਾ ਹੜ ਹਮਲਾ ਕਰਦਾ ਹੈ। ਉਸ ਨੂੰ ਰੋਕਣ ਲਈ ਮਹਿਕਮਾ ਜੰਗਲਾਤ ਨੂੰ ਚਾਹੀਦਾ ਹੈ ਕਿ ਉਸ ਰਕਬੇ ਵਿਚ ਦਰਖਤ ਲਗਾਉਣ ਤਾਕਿ ਜਿਹੜੀ ਜ਼ਮੀਨ ਹਜ਼ਾਰਾਂ ਮਣ ਨਰਮਾ ਪੈਦਾ ਕਰਦੀ ਹੈ ਉਸ ਨੂੰ ਬਰਬਾਦ ਹੋਣ ਤੋਂ ਰੋਕਿਆ ਜਾਵੇ (ਘੰਟੀ) ਵਰਨਾ ਉਸ ਇਲਾਕੇ ਦਾ ਬੜਾ ਨੁਕਸਾਨ ਹੋਵੇਗਾ। ਜੇ ਰੇਤ ਨੂੰ ਅਗੇ ਵਧਣ ਤੋਂ ਨਾ ਰੋਕਿਆ ਗਿਆ ਤਾਂ ਉਹ ਰੇਤ ਉੜ ਕੇ ਸੇਮ ਵਿਚ ਜਾ ਪਵੇਗੀ ਤੇ ਉਥੋਂ ਦੀ ਮਿੱਟੀ ਚਿਕਨੀ ਬਣਾ ਕੇ ਸਾਰੀ ਥਾਂ ਵਿਚ ਦਲਦਲ ਹੀ ਦਲਦਲ ਪੈਦਾ ਕਰ ਦਵੇਗੀ (ਘੰਟੀ)

ਮੇਰੇ ਹਲਕੇ ਵਿਚ ਵਿਦਿਆ ਬਹੁਤ ਘਟ ਹੈ। ਮੇਰੇ ਜ਼ਿਲ੍ਹੇ ਵਿਚ ਸੰਨ 1947 ਵਿਚ 216 ਸਕੂਲ ਸਨ। ਠੀਕ ਹੈ ਕਿ ਸਰਕਾਰ ਨੇ ਇਕਦਮ 740 ਕਰ ਦਿਤੇ ਹਨ ਲੇਕਿਨ ਇਸ ਤੋਂ ਅਗੇ ਸਰਕਾਰ ਨੇ ਕੋਈ ਕਦਮ ਨਹੀਂ ਉਠਾਇਆ। (ਘੰਟੀ) ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਉਥੇ ਹੋਰ ਸਕੂਲ ਤੇ ਕਾਲਜ ਖੋਲ੍ਹੇ ਜਾਣ ਤਾਕਿ ਲੋਕ ਤਰੱਕੀ ਕਰ ਸਕਣ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ।

**श्री मंगल सेन** (रोहतक) : स्पीकर साहिब, दो दिनों से लगातार राज्यपाल महोदय

6 p.m.

के भाषण पर विवाद चल रहा है। गवर्नर साहिब ने 15 फरवरी सोमवार के दिन विधान सभा और विधान परिषद की सम्मिलित बैठक में अपना यह भाषण दिया। इस में विशेषता यह थी कि इस बार उन्हों ने अपना यह भाषण पंजाबी भाषा में पढ़ा। उन के भाषण का समर्थन करते हुए और उन के लिए धन्यवाद का प्रस्ताव पेश करते हुए चौधरी साहिब ने उर्दू में उस का तर्जमा करके उन लोगों के लिए व्याख्या की जो शायद पंजाबी नहीं जानते थे। चूंकि पंजाबी भी उन की इतनी शानदार नहीं थी इस लिए सरदार राम दयाल सिंह जी ने अच्छी पंजाबी में बोल कर पंजाबी जानने वालों को वह सभी बातें समझा दीं जिन का भाषण में उल्लेख था।

स्पीकर साहिब, मैं आप को याद दिलाना चाहता हूं कि जब श्री एन० वी० गडगिल पंजाब के राज्यपाल नियुक्त हुए थे तो उन्होंने, जिस जगह भी भाषण किए यह घोषणा की कि मैं पंजाब की सारी समस्याएं हल कर दूंगा। हमें यह आशा भी थी। उस समय हिन्दी अन्दोलन ताज़ा २ हो कर हटा था। हिन्दुस्तान और पंजाब के nationalist और कौम प्रस्त लोग सब एक आवाज़ से यह कह रहे थे कि पंजाब गवर्नमैंट समाज के विभिन्न अंगों पर बड़ी सख्ती कर रही है और एक सुलझे हुए दिमाग के व्यक्ति के राज्यपाल बन जाने के परिणामस्वरुप कई समस्याएं शान्ति-पूवर्क ढंग से सुलझ जाएंगी। लेकिन बड़ी निराशा हुई, अध्यक्ष महोदय, कि जिस प्रदेश के अन्दर एक विषय को ले कर हज़ारों लोगों ने जेल की चार दीवारी देखी

[श्री मंगल सेन]

हो, सिरों पै लाठियां खाई हों, अपनी बहू बेटियों का अपमान बरदाश्त किया हो, जिस अन्दोलन के कारण यहां के एक मैम्बर का बाजू टूटा हो और उस पर लाठियां बरसी हों, जेलों के अन्दर सरकार के लोगों ने आन्दोलन के कार्यकर्ताओं पर नाना प्रकार के जुल्म ढाए हों —बेगुनाहों पर लाठियां और गोलियां बरसाई हों .........................

**श्री अध्यक्ष :** आप को अभी वे बातें भूली नहीं (The hon. Member has not yet forgotten those things).

**श्री मंगल सेन :** अध्यक्ष महोदय, मैं यह निवेदन करना चाहता हूं कि यह एक बड़ा गम्भीर विषय था । हमें यह कहा गया था—आश्वासन दिया गया था कि आप आन्दोलन छोड़ दो । आप की 90 प्रतिशत बातें गवर्नमेंट ने मान ली हैं और बाकी की जो 10 प्रतिशत हैं उन्हें बैठकर सुलझा लेंगे । लेकिन आज दो साल से ज्यादा का समय होने को है लेकिन अभी तक हमें उसी झांसे में रखा हुआ है । यह सब कुछ इस House के Deputy Leader साहिब के under हो रहा है जो इस आन्दोलन की बदौलत यहां आए वरना वह आज तक चरखे के काते माल की गुडियां ही बाहर बेचते रहते । बड़े अफसोस के साथ कहना पड़ता है कि आन्दोलन का यह मसला बीच में ही रह गया है और यह मामला खटाई में पड़ा हुआ है । स्पीकर साहिब, मैं निवेदन करुं कि वह मसला आज भी उसी तरह है और पंजाब की जनता सरकार की तरफ आंखें लगाई हुई है कि आया वह अपने दिए हुए वचन को पूरा करती है या नहीं । राज्यपाल महोदय ने आज तक इसी समस्या पर सरकार की नीति की घोषणा नहीं की । यही कारण है कि इस से तंग आ कर बहुत से नेता ऐसे हैं जो यह मांग कर रहे हैं कि हमें अलग प्रांत दे दो । जो लोग आज कहते हैं कि साहिब हमारा इलाका पिछड़ा हुआ है, इसे अलग कर दो, वही महानुभाव कल तक Treasury Benches पर बैठे रहे और मन्त्री रहे । कल तक तो यही लोग उन लोगों की अनपढ़ता और पिछड़ेपन का फायदा उठाते रहे आज कहते हैं पंजाब से अलग कर दो और जोड़ दो दिल्ली से क्योंकि हम तालीम इत्यादि में बहुत पीछे हैं । जिन से यह मिलना चाहते हैं वह तो इस ओर भी ज्यादा advanced हैं और फिर वह इन से मिलने को तैयार भी नहीं । पहले सारे पंजाब का पैसा दूसरे इलाकों पर लगता रहा और अब जब इन के इलाके की बारी आई है तो कहते हैं साहब हम तो अलग होंगे । जहां इस किस्म का तनाव हो, खिचाव हो वहां शान्ति नहीं हो सकती और निर्माण कार्य भी नहीं हो सकता । जहां शान्ति और जनता में परस्पर भ्रातृत्व भाव नहीं वहां निर्माण क्या होगा वहां तो गर्मा गर्मी और तलवारों की झनझनाहट ही होगी । इस लिए छोड़ दो अलग होने की बातें, छोड़ दो छोटे पंजाब की बातें । कुछ मित्र कहते हैं हम ने गुरुद्वारा elections जीत लिए इस लिए पंजाबी सूबा बना दो । अरे चुनाव लड़े आप ने इस बात के लिए कि हलवा किस दिन बने, पाठ किस दिन हो तो ऐसे चुनाव आप 10 बार जीतें भला इन का सूबे के टुकड़े करने से क्या ताल्लुक है । हमारे बैठे पंजाब बंटने वाला नहीं । तुम्हारे

दिमाग में अंग्रेज़ों के वक्त की कुछ चीजें बैठी हुई हैं । हम इन anti-national चीजों को बर्दाश्त नहीं कर सकते ।

अभी मेरे से पहले मुअज़्ज़िज़ मैम्बर बोले । बोले तो थे वह पंजाबी में लेकिन अच्छा बोले । बड़े responsible सज्जन हैं । कहने लगे कि पंजाब का ग्रामीण निर्माण Community Development Blocks द्वारा करेंगे । उन्होंने बताया कि साहिब 80 प्रतिशत जनता Blocks में आ गई है और बड़ा फायदा उठा रही है । उन्होंने बताया कि वहां B.D.Os. है, Social Welfare Officers हैं, ग्राम सेवक और ग्राम सेविकाएं हैं और न मालूम क्या २ है । मगर इन से क्या होने वाला है । फिर कहा कि 153 Blocks हैं, 41,000 एकड़ धरती के लिए सिंचाई का बन्दोबस्त कर दिया है, 30,000 एकड़ धरती के जोतने का बन्दोबस्त कर दिया है, 382 मील कच्ची सड़कें बनाई हैं और 46 मील पक्की सड़कें बनाई हैं, एक हज़ार छोटे पुल बनाए हैं और सैंकड़ों गांव को बड़े २ शहरों से मिलाया है । गर्ज़ेकि तारीफ के बड़े लम्बे चौड़े पुल बांधे गए हैं । राज्यपाल महोदय बेचारे क्या करते । जो इन्हों ने लिखा वह पढ़ दिया । मगर आज के Tribune में छपा है कि यह सब गड़बड़ है । इस सारे मामले की जांच करने के लिए कि इन Blocks में क्या काम हुआ , progress क्या है यह सब देखने के लिए 7 मैम्बरों की एक कमेटी बनाई गई और इस House के एक hon. Member को उस का Chairman बनाया गया । मैं इस बात की दाद देता हूं कि उन्हों-ने बड़ी दलेरी से report पेश की है । उन्हों ने हिम्मत से कहा है कि इन 153 Blocks में से सिर्फ 20 up to the mark हैं । उन्हों ने यह कहा है कि जो B. D. O.s रखे गए हैं वह इस काम के अयोग्य हैं और जो Level Workers या Social Welfare Workers appoint किए जाते हैं उन में इस काम की अहलियत ही नहीं, missionary spirit ही नहीं भर्ती करते समय देखा नहीं गया कि वह इस योग्य भी हैं या नहीं । मगर वह क्या जानें कि इन posts को Pu lic Service Commission के purview से निकाल कर अपने मन्ज़रे नज़रों को भर्ती किया गया है ।

**श्री अध्यक्ष :** आप शांति से बोलें, ढाई तो मैम्बर बैठे हैं । (Let the hon. Member speak calmly only a small number of Members are present in the House to hear him.)

**श्री मंगल सेन :** मैं आहिस्ता ही बोलूंगा । भार्गव साहिब ज़रा ऊंचा सुनते हैं, इस लिए ज़रा ऊंचा बोल रहा था ।

**श्री अध्यक्ष :** वह सुन रहे हैं, उन्हों ने खास बन्दोबस्त कर रखा है । (The hon. Minister is listening to him. He has made special arrangements for this purpose.)

**श्री मंगल सेन :** उन्हों ने आगे ज़िक्र किया है कि हम इस सिलसिले में बहुत से official और non-officials से मिले । लोगों ने हमें बताया कि हमें इस काम में कोई दिलचस्पी नहीं है क्योंकि इस में हमारा कोई int erest

[श्री मंगल सेन]

नहीं, हमारी कोई भलाई नहीं। फिर इन्हों ने जो Training Centres खोले हैं गांव में वह well equipped नहीं हैं, शिक्षा देने का सामान ही नहीं है। फिर यह कहते हैं कि हम बढ़िया खाद और बीज supply करते हैं। लोगों ने इन्हें बताया कि इतनी घटिया खाद और बीज दिए कि पैदावार पहले से भी कम हो गई। दिलचस्प बात यह है कि इन्हें norma से अच्छे कुछ Blocks दिखाए गए। वह लिखते हैं कि हमें इन्हें देखकर मायूसी हुई है। आज भी पुराने ज़माने का Babuism मौजूद है, लोग चिट्ठी भेजते हैं जवाब नहीं दिया जाता। (घंटी) जनाब मुझे थोड़ा और time दें, मैं बिल्कुल ठीक कह रहा हूं।

**श्री अध्यक्ष** : आप wind up करें। (The hon. Member may please wind up.)

**श्री मंगल सेन** : पांच मिंट मेरे अभी बाकी हैं। तो जनाब मैं कह रहा था कि उन्हों ने बड़े सख्त remarks किए हैं। Adult education के बारे उन्हों ने कहा है कि ठीक नहीं दी जाती। यह कहते हैं कि इतने Radios हैं। इतने supervisors रखे, इतने mechanics रखे हैं। उन्हों ने कहा है कि यह Radios तो पंचों और सरपंचों के बीवी बच्चे ही सुनते हैं क्योंकि यह उन के घरों में ही बजते हैं, गांव वालों को फायदा नहीं है। उन्हों ने हिम्मत से कहा कि लोगों में dignity of labour का जज़बा पैदा नहीं हो पाया अब आप देखें कि जिस चीज़ का इतना चर्चा है और जिस के लिए दूसरे मुल्कों से पैसा लिया गया उस का क्या हाल है। इस के लिए जब बाहर से पैसा न मिला तो यहां लोगों से कर्ज़ा वसूल करना शुरु कर दिया और यह पैसे वालों से नहीं बल्कि राह चलतों से या जो तहसील में काम करवाने गया उसे कहा गया कि रुपया दो। इस काम को पटवारियों, कानूगों, A D M वगैरह सब से करवाया गया। यह सच्ची बात है कि cases pending पड़े हैं, दौरे पर हैं और बाकी भी सारे अफसर दौरे पर हैं। पूछा कि कहां गए हैं तो बताया कि Small Savings के लिए दौरे पर हैं। इस तरह सरकार की सारी machinery लगा कर लोगों से पैसा लिया जाता है और इस तरह बेरहमी से खर्च किया जाता है। यहां तो वैसा ही हाल होगा कि बाप कर्ज़ ले और बेटे की कमर दोहरी हो जाए उतारते २। यह हाल न हो। इस महकमे के काम को जल्दी से जल्दी ठीक किया जाए।

दूसरी बात यह है कि आप ने मेरी एक Adjournment Motion के बारे में remarks दिए थे कि यह motion तो ईश्वर के खिलाफ मैं ने पेश कर दी थी। मैं, स्पीकर साहिब, धर्म से सच कहता हूं कि मैं एक धार्मिक व्यक्ति हूं और मेरा इस तरह का प्रस्ताव लाने का अभिप्राय यह था कि जब पाप का गढ़ा भर जाता है तो भगवान भी नाराज़ हो जाता है रुष्ट हो जाता है। आज अकाल की स्थिति पैदा हो गई है। वर्षा कम हुई है और Western Jumna Canal से पानी मिला है या वह नहीं मिल रहा। जब किसान को चने और ईख के लिए पानी की

ज़रुरत थी तो, उन्हों ने इस नहर की remodelling शुरु करवा दी। आप रोहतक के ज़िले में जा कर देखें, स्पीकर सहिब, जगह जगह कूएं खोदे जा रहे हैं पूछने पर पता चला 31 मार्च आ रहा है और इस से पहले पहले रुपया खर्च करना है। इधर किसान की खेती सूख रही है पानी नहीं मिल रहा। ईख और चना पैदा होने वाला नहीं और गेहूं का तो सवाल ही पैदा नहीं हो सकता। अकाल की स्थति दीख पड़ती है। स्पीकर साहिब, इस सरकार से यह स्थिति संभलने वाली नहीं। और श्री मोहन लाल हमारे उद्योग मन्त्री बड़े मायूस सी शकल बना कर अपने Food Department का चर्चा कर रहे थे। हर तरफ बेचैनी फैली हुई है। कहा गया कि हम ने चीनी के लिए प्रबन्ध कर दिया है। इस का वितरण अच्छे तथा उचित ढंग से हो रहा है परन्तु आज स्पीकर साहिब क्या हालत है। चीनी ग्रामों के लिए नहीं मिल रही। (घंटी) स्पीकर साहिब दो मिनट और अभी तो बहुत सी बातें करनी थीं। चीनी की मिल के बारे में जो धांदली मची उसका ती अभी ज़िक्र ही शुरु नहीं किया। मैं आप से निवेदन करना चाहता हूं कि रोहतक की चीनी की मिल में जो कुछ हो रहा है उस का प्रबन्ध बहुत जल्दी किया जाए। मास्टर गुरबन्ता सिंह जी से आप के द्वारा निवेदन करुंगा कि वह देखें कि कैसे स्थिति को सुधारा जा सकता है। पर्चियां बंट रही हैं परन्तु ठीक ढंग से नहीं। कहीं ऐसा न हो कि ताला लग जाए। (घंटी) अभी मैं ने शिक्षा के बारे में भी कुछ कहना था फिर कह लूंगा।

**ਸਰਦਾਰ ਗੁਰਮੀਤ ਸਿੰਘ** (ਬਾਘਾ ਪੁਰਾਣਾ ਜਨਰਲ) : ਸਪੀਕਰ ਸਾਹਿਬ, ਅਜ ਅਸੀਂ ਗਵਰਨਰ ਸਾਹਿਬ ਦੇ ਐਡਰਸ ਤੇ ਸਵੇਰ ਤੋਂ ਵਿਚਾਰ ਸੁਣ ਰਹੇ ਹਾਂ। ਮੈਂ ਇਸ ਗੱਲ ਤੇ ਪੰਜਾਬ ਸਰਕਾਰ ਨੂੰ ਗਵਰਨਰ ਸਾਹਿਬ ਨੂੰ ਅਤੇ ਪੰਜਾਬ ਦੇ ਵਾਸੀਆਂ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ ਕਿ ਉਨ੍ਹਾਂ ਨੇ ਸਾਡੀ ਮਾਤ ਭਾਸ਼ਾ ਪੰਜਾਬੀ ਬੋਲੀ ਵਿਚ ਭਾਸ਼ਨ ਦਿਤਾ ਹੈ। ਗਵਰਨਰ ਸਾਹਿਬ ਨੇ ਇਸ ਸੂਬੇ ਦੀ legislature ਦੀ history ਵਿਚ ਪਹਿਲੀ ਵੇਰ ਆਜ਼ਾਦ ਹਿੰਦੁਸਤਾਨ ਦੀਆਂ ਚੌਦਾਂ ਵਿਧਾਨਕ ਬੋਲੀਆਂ ਵਿਚ ਮੰਨੇ ਜਾਣ ਵਾਲੀ ਪੰਜਾਬੀ ਬੋਲੀ ਵਿਚ ਆਜ਼ਾਦੀ ਮਿਲਣ ਤੋਂ ਦਸ ਗਿਆਰਾਂ ਵਰ੍ਹੇ ਬਾਅਦ ਪਿਛਲੇ ਸਾਰੇ precedent ਤੋੜ ਕੇ ਆਪਣੀ ਮਾਤਭਾਸ਼ਾ ਪੰਜਾਬੀ ਨਾ ਹੋਣ ਤੇ ਵੀ ਪੰਜਾਬੀ ਵਿਚ ਭਾਸ਼ਨ ਦੇ ਕੇ ਇਕ ਮਿਸਾਲ ਕਾਇਮ ਕੀਤੀ ਹੈ। ਇਸ ਵਿਚ ਉਨ੍ਹਾਂ ਨੇ ਪੰਜਾਬ ਦੇ ਵਖ ਵਖ ਸੂਬਿਆਂ ਵਿਚ ਅਤੇ ਵਖ ਵਖ ਸ਼ੋਬਿਆਂ ਵਿਚ ਮਿਲਵਰਤਨ ਨਾਲ ਜੋ ਤਰੱਕੀ ਕੀਤੀ ਹੈ ਉਸ ਦਾ ਜ਼ਿਕਰ ਕੀਤਾ ਗਿਆ ਹੈ। ਪੰਜਾਬ ਦੇ ਹਰੀਜਨਾਂ ਨੂੰ ਐਨਾ ਰੁਪਿਆ ਖਰਚ ਕਰਕੇ ਜ਼ਮੀਨਾਂ ਲੈ ਕੇ ਦਿਤੀਆਂ ਅਤੇ ਉਨ੍ਹਾਂ ਦੀ ਹਰ ਲਿਹਾਜ਼ ਨਾਲ ਤਰੱਕੀ ਲਈ ਸਰਕਾਰ ਨੇ ਯਤਨ ਕੀਤੇ, ਲੱਖਾਂ ਰੁਪਏ ਕਰਜ਼ੇ ਵਜੋਂ ਦਿਤੇ ਕਿਸਾਨਾਂ ਨੂੰ ਟਰੈਕਟਰਾਂ ਲਈ, tubewells ਰਾਹੀਂ ਅਤੇ ਖੇਤੀ ਬਾੜੀ ਲਈ ਪੰਪ ਲਗਾਉਣ ਅਤੇ ਸੰਦ ਚੰਗੇ ਕਰਨ ਲਈ, ਹਰੀਜਨਾਂ ਨੂੰ ਬਿਨਾ ਸੂਦ ਕਰਜ਼ੇ ਦਿਤੇ ਇਸ ਪਰਕਾਰ ਪੰਜਾਬ ਵਿਚ ਕਈ ਤਰੀਕਿਆਂ ਨਾਲ ਅਤੇ ਸਾਰੇ ਪਹਿਲੂਆਂ ਵਿਚ ਤਰੱਕੀ ਅਤੇ ਉਨੱਤੀ ਲਿਆਂਦੀ ਗਈ ਹੈ। ਇਸ ਦੇ ਨਾਲ ਹੀ ਪੰਜਾਬ ਦੇ ਸਾਰਿਆਂ ਜ਼ਿਲ੍ਹਿਆਂ ਵਿਚ ਅਤੇ ਜ਼ਿਲ੍ਹਿਆਂ ਦੇ ਇਲਾਕਿਆਂ ਵਿਚ development block ਰਾਹੀਂ ਉਨਤੀ ਦੀਆਂ ਸਕੀਮਾਂ ਚਾਲੂ ਕਰ ਦਿਤੀਆਂ ਗਈਆਂ ਹਨ, ਰੋਸ਼ਨੀ ਦਿੱਤੀ ਹੈ ਅਤੇ ਹਰ ਪੱਖ ਵਿਚ ਪੰਜਾਬ ਅਗੇ ਵਧਿਆ ਹੈ। ਲੇਕਿਨ ਇਸ

[ਸਰਦਾਰ ਗੁਰਮੀਤ ਸਿੰਘ]
ਦੇ ਬਾਵਜੂਦ ਵੀ mania ਤੇ ਵਹਿਮ ਹੋ ਗਿਆ ਹੈ ਕਈ ਸੱਜਨਾਂ ਨੂੰ ਜੋ ਕਿਸੇ ਖਾਸ ਰੀਜਨ ਦੀਆਂ ਗੱਲਾਂ ਕਰਦੇ ਨੇ । ਸਾਡੇ ਕੰਨ ਇਸਤਰ੍ਹਾਂ ਦੀਆਂ ਗੱਲਾਂ ਸੁਣਨ ਦੇ ਆਦੀ ਹੋ ਗਏ ਨੇ । ਫਿਰ ਵੀ ਦੋ ਤਿੰਨ ਜ਼ਿਲ੍ਹੇ ਸਹੀ ਮਹਿਨਿਆਂ ਵਿਚ ਪਛੜੇ ਹੋਏ ਹਨ ਅਤੇ ਉਨ੍ਹਾਂ ਨੂੰ ਚਿਰਾਂ ਤੋਂ ਨਜ਼ਰਅੰਦਾਜ਼ ਕੀਤਾ ਜਾਂਦਾ ਰਿਹਾ ਹੈ ਅਤੇ ਇਸ ਪਾਸੇ ਕੋਈ ਖਿਆਲ ਨਹੀਂ ਕੀਤਾ ਜਾਂਦਾ । ਇਸ ਦੇ ਉਲਟ ਇਥੇ ਇਹ ਕਿਹਾ ਜਾਂਦਾ ਹੈ ਕਿ ਹਰਿਆਣਾ ਦਾ ਇਲਾਕਾ ਪਛੜਿਆ ਹੋਇਆ ਹੈ ਅਤੇ ਪਹਾੜੀ ਇਲਾਕਾ ਪਛੜਿਆ ਹੋਇਆ ਹੈ ਅਤੇ ਇਨ੍ਹਾਂ ਇਲਾਕਿਆਂ ਵਲ ਧਿਆਨ ਨਹੀਂ ਦਿਤਾ ਜਾਂਦਾ । ਬਲਾਕਾਂ ਦੀ ਹੀ ਮਿਸਾਲ ਲਵੋ ਇਹ ਵਸੋਂ ਦੇ ਲਿਹਾਜ਼ ਨਾਲ ਬਣਨੇ ਸਨ ਪੰਜਾਬ ਦੀ ਵਸੋਂ ਦੇ ਘੱਟ ਵੱਧ ਹੋਣ ਤੇ ਬਣਨੇ ਸਨ ਪਰ ਸਾਡੇ ਪਾਸ facts ਅਤੇ figures ਹਨ ਜਿਨ੍ਹਾਂ ਰਾਹੀਂ ਹਾਲਾਤ ਦਾ ਠੀਕ ਪਤਾ ਚਲ ਸਕਦਾ ਹੈ । ਪੰਜਾਬ ਵਿਚ ਇਨ੍ਹਾਂ ਬਲਾਕਾਂ ਤੇ ਇਕ ਇਕ ਤੇ 12 ਲਖ ਰੁਪਿਆ ਖਰਚ ਕੀਤਾ ਜਾਂਦਾ ਹੈ ਅਤੇ ਪੰਜਾਬ ਸਰਕਾਰ ਦੇ ਇਹ ਮੰਨਦੇ ਹੋਏ ਵੀ ਕਿ ਪੰਜਾਬੀ ਰੀਜਨ ਵਡਾ ਹੈ, ਬਲਾਕ ਘਟਾ ਦਿਤੇ ਗਏ ਹਨ । ਇਹ ਵਿਸ਼ਾਲ ਰੀਜਨ ਹੈ ਤੇ ਫਿਰ ਇਸ ਦੀ ਵਸੋਂ ਵਧ ਹੈ ਪਰ ਬਲਾਕ 68 ਹਨ ਅਤੇ ਦੂਜੇ ਪਾਸੇ ਹਰਿਆਣਾ ਜਾਂ ਹਿੰਦੀ ਰੀਜਨ ਵਿਚ 75 ਬਲਾਕ ਖੋਲ੍ਹੇ ਗਏ । ਇਹ ਨਾਲੇ ਖਾਂਦੇ ਹਨ ਅਤੇ ਨਾਲੇ ਘੂਰਦੇ ਹਨ । ਜੇਕਰ ਸੜਕਾਂ ਬਣੀਆਂ ਤਾਂ ਵਧੇਰੇ ਹਿਸਾਰ ਰੋਹਤਕ ਤੇ ਕਰਨਾਲ ਦੇ ਜ਼ਿਲ੍ਹਿਆਂ ਵਿਚ. ਜੇ ਉੱਨਤੀ ਤੇ ਉਸਾਰੀ ਲਈ ਰੁਪਿਆ ਖਰਚ ਕੀਤਾ ਜਾਣਾ ਸੀ ਤਾਂ ਉਨ੍ਹਾਂ ਦੀ ਵਸੋਂ ਦੇ ਅਧਾਰ ਤੇ ਉਨ੍ਹਾਂ ਦਾ ਤੀਜਾ ਹਿੱਸਾ ਬਣਦਾ ਸੀ । ਪਰ ਸਾਡੀ ਸਰਕਾਰ ਨੇ ਕੁਲ ਖੱਰਚ ਦਾ 60% ਉਨ੍ਹਾਂ ਤੇ ਖਰਚ ਕੀਤਾ ਹੈ । ਨਾਲੇ ਖਾਣਾ ਨਾਲੇ ਘੂਰੀ ਜਾਣਾ ਫਿਰ ਇਹ ਵੀ ਆਵਾਜ਼ ਉਠਾਈ ਕਿ ਹਰਿਆਨੇ ਲਈ ਕੁਝ ਨਹੀਂ ਕੀਤਾ ਗਿਆ । ਹਿੰਦੀ ਰੀਜਨ ਦੀ ਤਰੱਕੀ ਵਲ ਧਿਆਨ ਨਹੀਂ ਦਿਤਾ ਗਿਆ । ਇਹ ਹਾਲਤ ਮੇਰੇ ਵੀਰਾਂ ਦੀ ਹੋਵੇ ਤਾਂ ਇਸ ਨੂੰ mania ਹੀ ਕਿਹਾ ਜਾ ਸਕਦਾ ਹੈ । ਬਜਟ ਦਾ ਵਧ ਤੋਂ ਵਧ ਹਿਸਾ ਹਰਿਆਣੇ ਤੇ ਖਰਚ ਹੋ ਰਿਹਾ ਹੈ ਪਰ ਫਿਰ ਵੀ ਉਥੇ ਦੇ ਨੇਤਾ ਸੰਤੁਸ਼ਟ ਨਹੀਂ । ਦੂਜੇ ਪਾਸੇ ਅੱਜ ਦੇਸ਼ ਭਰ ਵਿਚ ਪੰਜਾਬ ਦੇ ਜਿਸ ਜ਼ਿਲ੍ਹੇ ਨੇ cotton ਦੀ ਪੈਦਾਵਾਰ ਵਧਾ ਕੇ ਆਪਣਾ ਨਾਮ ਪੈਦਾ ਕੀਤਾ ਹੈ, ਉਹ ਜ਼ਿਲ੍ਹਾ ਫਿਰੋਜ਼ਪੁਰ ਹੈ । ਇਹ ਉਹ ਜ਼ਿਲ੍ਹਾ ਹੈ ਜਿਸ ਦੀਆਂ ਇਕ ਦੋ ਤਸੀਲਾਂ ਵਿਚ ਭਾਰੀ ਮਿਕਦਾਰ ਵਿਚ ਧਰਤੀ ਸੇਮ ਥਲੇ ਆ ਗਈ ਹੈ ਅਤੇ ਫਿਰ ਵੀ ਇਸ ਨੇ ਪੰਜਾਬ ਨੂੰ ਬਲਕਿ ਹਿੰਦੁਸਤਾਨ ਦੇ ਭੁਖ ਦੇ ਮਾਰੇ ਇਲਾਕਿਆਂ ਨੂੰ ਅੰਨ ਦਿਤਾ ਹੈ ਪਰ ਇਸ ਜ਼ਿਲ੍ਹੇ ਵਲ ਕੋਈ ਧਿਆਨ ਨਹੀਂ ਦਿਤਾ ਗਿਆ । ਇਥੋਂ ਦੇ ਕਿਸਾਨਾਂ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਗਿਆ ਕਿਉਂਕਿ ਹਰਿਆਣੇ ਦੇ ਲੋਕਾਂ ਨੂੰ ਖੁਸ਼ ਕਰਨਾ ਸੀ । ਇਸ਼ ਲਈ ਸਾਡੇ ਜ਼ਿਲ੍ਹੇ ਵਿਚ ਸੰਨ 1951 ਵਿਚ ਇਕ ਗੌਰਮੈਂਟ ਕਾਲਜ ਖੋਲ੍ਹਿਆ ਗਿਆ ਸੀ ਅਤੇ ਅੱਜ ਤਕ ਇਸ ਕਾਲਜ ਦੀ ਬਿਲਡਿੰਗ ਤੇ ਇਕ ਪਾਈ ਵੀ ਸਰਕਾਰ ਵਲੋਂ ਨਹੀਂ ਖਰਚ ਕੀਤੀ ਗਈ । ਤੇ ਇਕ ਇਟ ਵੀ ਇਸ ਕਾਲਜ ਦੀ ਬਿਲਡਿੰਗ ਲਈ ਨਹੀਂ ਲਾਈ ਗਈ । ਕਾਲਜ ਕਿਰਾਏ ਉਪਰ ਅਤੇ ਗੁਰਦਵਾਰਿਆਂ ਦੀਆਂ ਸਰਾਵਾਂ ਵਿਚ ਚਲਾਇਆ ਜਾ ਰਿਹਾ ਹੈ । ਇਹ ਹੈ ਵਿਦਿਅਕ ਮਹਿਕਮੇ ਵਿਚ ਉੱਨਤੀ ਦੀ ਮਿਸਾਲ । ਸੈਂਟਰਲ ਪੰਜਾਬ ਦਾ ਇਹ ਜ਼ਿਲ੍ਹਾ ਜਿਥੇ ਅਨਾਜ ਦੀ ਉਪਜ ਵਿਚ ਅਗੇ ਵਧਿਆ ਹੈ ਉਸ ਦੀ ਬਾਕੀ ਪੱਖਾਂ ਤੋਂ ਸਰਕਾਰ ਵਲੋਂ ਕੋਈ ਤਰੱਕੀ ਨਹੀਂ ਕੀਤੀ ਗਈ ।

ਜ਼ਿਲ੍ਹਾ ਫਿਰੋਜ਼ਪੁਰ ਦੇ ਅੰਦਰ ਦੀ ਬਿਜਲੀ ਲੰਘਾ ਕੇ ਰਾਜਸਥਾਨ ਦੇ ਕਈ ਜ਼ਿਲ੍ਹਿਆਂ ਵਿਚ ਬਿਜਲੀ switch on ਕੀਤੀ ਜਾ ਰਹੀ ਹੈ । ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਮੋਗਾ

यहां पेश कर दिया जाए। गवर्नमेंट को यह practice मान लेनी चाहिए। (If the hon. Minister accepts this amendment, then the Government will have to add a similar clause to all the bills. I think whatever rules, etc. are framed by the Government under various Acts should invariably be laid on the Table of the House. The Government should agree to the adoption of this practice.)

**Sardar Bhupinder Singh Mann :** In fact, Sir, it was the recommendation which we made in our First Report. The Report of the Committee has been adopted by the House. The recommendation was made with a view to evolving a uniform policy.

**Mr. Speaker :** I think an unnecessary provision is being made.

**Minister for Industries :** Sir, I have no objection.

**Mr. Speaker :** In view of what has been stated by Sardar Bhupinder Singh Mann, there is no use making a provision like this in the Bill. The Committee on Subordinate Legislation can scrutinise the Rules made under the various Acts. I think an unnecessary sub-clause is being added through this amendment.

**Shri Harbhagwan Maudgil :** Sir, I withdraw my amendment.

**Mr. Speaker :** Is it the pleasure of the House that the hon. Member be allowed to withdraw his amendment.

(Voices : Yes, Sir)

*The amendment was, by leave, withdrawn.*

**Mr. Speaker :** Question is—

That Clause 10 stand part of the Bill.

*The motion was carried.*

CLAUSE 11

**Mr. Speaker :** Question is—

That Clause 11 stand part of the Bill.

*The motion was carried.*

SUB CLAUSE (1) OF CLAUSE 1

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Minister for Industries** (Shri Mohan Lal) : Sir I beg to move :

That the Punjab Good Conduct Prisoners (Temporary Release) Bill be passed.

**Mr. Speaker :** Motion moved—

That the Punjab Good Conduct Prisoners (Temporary Release) Bill be passed.

**श्रीमती श्रोम प्रभा जैन** (कैथल) : जनाब स्पीकर साहिब, यह बिल जो आज हमारे सामने पेश है और जो अब अपनी आखरी सूरत में आ चुका है, इस के लिये मैं गवर्नमेंट को बधाई देती हूं। लेकिन मुझे इस बात के लिये बड़ी हैरानगी हुई है कि इस प्रकार के non-controversial बिल पर भी, जो कि humanitarian spirit के साथ इस House में लाया गया, इतनी low standard की criticism हुई। मुझे ताज्जुब हुआ कि public के वे representatives जो उन को truly represent करना चाहते हैं, किस कदर negative रवैया रखते हैं इन measures के सम्बन्ध में भी, जिन का मकसद reforms introduce करने का होता है। स्पीकर साहब, यह बिल अपनी spirit में निहायत अच्छा है। इस का मकसद उन prisoners को furlough और parole पर कुछ समय के लिये रिहा करना है जिन का conduct उन की term of imprisonment के दौरान अच्छा रहा हो और जिन की बाबत District Magistrate ने recommendation की हो। यह बिल ऐसे prisoners को कई खास वजूहात पर parole या furlough पर अपने गांव या घर जाने की इजाजत देता है। इस में कोई शक नहीं कि इस की spirit काबले तारीफ है—प्रशंसनीय है। मुझे इस बात की खुशी हुई है कि हमारी गवर्नमैंट Jails के अन्दर ऐसी reforms introduce कर रही है जिन की recommendations Jail Reforms Committee की तरफ से इस के पास आई हैं। यह Bill prisoners को sound and constructive citizen बनाने और उन पर अच्छा psychological effect डालने के लिये काफ़ी सहायक सिद्ध होगा। गवर्नमैंट इस के लिये बधाई की पात्र है और मुझे उम्मीद है कि यह बिल अब बिना किसी further discussion के और खींचातानी के फौरन पास हो जाएगा।

(*At this stage Mr. Deputy Speaker occupied the Chair*)

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ 'ਜਨਰਲ') : ਡਿਪਟੀ ਸਪੀਕਰ ਸਾਹਿਬ,

12.00 noon

ਪੰਡਿਤ ਮੋਹਨ ਲਾਲ ਬੜੇ ਕਾਬਲ ਅਤੇ ਸਮਝਦਾਰ ਹਨ ਇਸ ਕਰਕੇ ਉਹ ਕੁਝ ਗੱਲਾਂ ਨਹੀਂ ਸਮਝ ਸਕਦੇ। ਇਨ੍ਹਾਂ ਨੇ ਕਿਹਾ ਹੈ ਕਿ ਇਸ ਬਿਲ ਵਿਚ smuggling ਕਰਨ ਦੀ ਸਜ਼ਾ ਭੁਗਤਣ ਵਾਲੇ ਕੈਦੀ ਦਾ ਨਾਂ temporary release ਤੋਂ ਵਾਂਝਿਆਂ ਰਖਣ ਲਈ ਇਸ ਲਈ provision ਨਹੀਂ ਕੀਤੀ ਗਈ

ਕਿਉਂਕਿ smuggling ਦੀ ਸਜ਼ਾ ਤਿੰਨਾਂ ਸਾਲਾਂ ਤੋਂ ਘਟ ਹੁੰਦੀ ਹੈ। ਪਰ ਮੈਂ ਉਨ੍ਹਾਂ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਜੇਕਰ ਇਕ smuggler smuggling ਦੇ charge ਵਿਚ ਤਿੰਨ cases ਵਿਚ ਕੈਦ ਹੋਇਆ ਹੋਇਆ ਹੈ ਤਾਂ ਇਹ ਹੋ ਸਕਦਾ ਹੈ ਕਿ ਉਸ ਦੀ ਕੁਲ ਸਜ਼ਾ ਤਿੰਨਾਂ ਸਾਲਾਂ ਤੋਂ ਵੀ ਵਧ ਹੋ ਜਾਵੇ। ਇਸ ਲਈ ਜਿਥੇ robbery ਅਤੇ ਡਕੈਤੀ ਦੇ ਕੈਦੀਆਂ ਨੂੰ temporary release ਤੋਂ ਵਾਂਝਾ ਰਖਿਆ ਜਾ ਰਿਹਾ ਹੈ ਉਥੇ smuggling ਦੇ ਮੁਜਰਮਾਂ ਨੂੰ ਵੀ ਵਾਂਝਾ ਰਖਿਆ ਜਾਵੇ। ਇਸ ਤੋਂ ਅਲਾਵਾ ਮੈਂ ਕਈ ਹੋਰ amendments ਦੇ notices ਵੀ ਦਿੱਤੇ ਹੋਏ ਸਨ ਜਿਹੜੀਆਂ ਕਿ ਦਫਤਰ ਨੇ valid ਨਹੀਂ ਸਮਝੀਆਂ। ਪਰ ਉਨ੍ਹਾਂ ਨੇ ਮੈਨੂੰ inform ਵੀ ਵਕਤ ਸਿਰ ਨਹੀਂ ਕੀਤਾ ਵਰਨਾ ਮੈਂ ਉਨ੍ਹਾਂ ਦਾ ਫਿਰ notice ਦੇ ਦਿੰਦਾ।

**श्री हरभगवान मौदगिल :** मेरा ख्याल है आप ने वह नोटिस उस वक्त दिया होगा जब यहां पुराना बिल पेश था। वे amendments तो lapse हो गई होंगी।

**चौधरी धर्म सिंह राठी :** On a point of order, Sir. डिप्टी स्पीकर साहिब, यह बिल तो lapse नहीं हुआ, तो amendments कैसे lapse हो गईं ?

**Mr. Deputy Speaker :** Order please.

**ਚੌਧਰੀ ਬਲਬੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇਹ ਅਰਜ਼ ਕਰਦਾ ਹਾਂ ਕਿ ਸਾਡੇ ਵਜ਼ੀਰ ਸਾਹਿਬ ਬੜੇ ਸਮਝਦਾਰ ਹਨ। ਉਨ੍ਹਾਂ ਨੂੰ ਅਸੀਂ ਕਿਹਾ ਹੈ ਕਿ ਉਹ smuggling ਦਾ crime ਵੀ robbery ਅਤੇ ਡਕੈਤੀ ਦੇ ਨਾਲ ਲਗਾ ਦੇਣ। ਇਸੇ ਤਰ੍ਹਾਂ rape ਅਤੇ lifting of children ਦੇ crimes ਵੀ ਇਨ੍ਹਾਂ ਦੇ ਨਾਲ ਜੋੜ ਦੇਣ। ਬਚਿਆਂ ਨੂੰ ਜਿਹੜੇ ਚੁਕ ਲੈ ਜਾਂਦੇ ਹਨ ਉਹ ਉਨ੍ਹਾਂ ਦੇ ਜਿਸਮਾਂ ਦੇ ਕਈ ਅਜ਼ਾ ਮੋੜ ਤੋੜ ਕੇ ਖਰਾਬ ਕਰ ਦਿੰਦੇ ਹਨ। ਇਸ ਜੁਰਮ ਲਈ ਸਾਡੀ Parliament ਨੇ ਬੜੀ ਸਖਤ ਸਜ਼ਾ ਮੁਕੱਰਰ ਕੀਤੀ ਹੈ। ਇਹ ਸਾਰੇ crims ਇਸ ਬਿਲ ਵਿਚ ਆ ਜਾਣੇ ਚਾਹੀਦੇ ਨੇ ਕਿਉਂਕਿ ਇਹ ਬਿਲ ਹੁਣ ਕਾਨੂੰਨ ਦੀ ਸ਼ਕਲ ਲੈ ਰਿਹਾ ਹੈ। ਮੈਨੂੰ ਇਹ ਗੱਲ ਕਹਿਣੀ ਪੈਂਦੀ ਹੈ ਕਿ ਹੁਣ ਲੋਕਾਂ ਨੂੰ ਇਸ ਸਰਕਾਰ ਤੇ ਏਤਮਾਦ ਨਹੀਂ ਰਿਹਾ। ਇਸ ਕਰਕੇ ਲੋਕ ਇਹ ਚਾਹੁੰਦੇ ਹਨ ਕਿ ਇਸ ਬਿਲ ਰਾਹੀਂ ਜਿਹੜੇ ਅਖਤਿਆਰਾਤ ਗੌਰਮੈਂਟ ਨੂੰ ਦਿਤੇ ਜਾ ਰਹੇ ਹਨ ਉਨ੍ਹਾਂ ਨੂੰ misuse ਨਾ ਕੀਤਾ ਜਾਏ ਕਿਉਂਕਿ ਪਹਿਲੇ ਇਹ ਆਪਣੇ ਅਖਤਿਆਰਾਤ ਨੂੰ ਬਹੁਤ ਬੁਰੀ ਤਰ੍ਹਾਂ ਇਸਤੇਮਾਲ ਕਰਦੇ ਰਹੇ ਹਨ। ਇਸ ਕਰਕੇ ਇਹ ਸਰਕਾਰ ਲੋਕਾਂ ਦਾ ਵਿਸ਼ਵਾਸ਼ ਖੋ ਚੁਕੀ ਹੈ।

**ਡਾਕਟਰ ਪਰਮਾ ਨੰਦ** (ਪਾਨੀਪਤ) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਜਿਹੜਾ ਇਸ ਵੇਲੇ ਹਾਊਸ ਦੇ ਸਾਹਮਣੇ ਪਾਸ ਹੋਣ ਵਾਸਤੇ ਆਇਆ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸ ਦੇ ਪੇਸ਼ ਕਰਨ ਦੀ ਕੋਈ ਲੋੜ ਹੀ ਨਹੀਂ ਸੀ ਕਿਉਂਕਿ ਇਸ ਬਿਲ ਦੇ ਪਾਸ ਹੋਣ ਤੋਂ ਪਹਿਲੇ ਭੀ ਸਾਡੀ ਸਰਕਾਰ ਕੋਲ ਬਹੁਤ ਸਾਰੇ ਅਖਤਿਆਰ ਹਨ ਅਤੇ ਇਹ ਇਨ੍ਹਾਂ ਅਖਤਿਆਰਾਂ ਨੂੰ ਅਕਸਰ ਇਸਤੇਮਾਲ ਕਰਦੀ ਰਹਿੰਦੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਬਿਲ ਦੇ ਲਿਆਉਣ ਦੀ ਕਤੱਈ ਜ਼ਰੂਰਤ ਨਹੀਂ ਸੀ ਕਿਉਂਕਿ ਅੱਵਲ ਤਾਂ

[ਡਾਕਟਰ ਪਰਮਾ ਨੰਦ]

ਪੰਜਾਬ ਵਿਚ ਇਹ ਵੇਖਿਆ ਜਾਂਦਾ ਹੈ ਕਿ ਜਿਤਨੇ ਚੋਰੀ, smuggling ਅਤੇ ਜੂਏ ਔਰ ਸੱਟੇ ਅਤੇ ਦੜੇ ਦੇ criminal cases ਹੁੰਦੇ ਹਨ ਉਹ ਸਾਰੇ register ਹੀ ਨਹੀਂ ਕੀਤੇ ਜਾਂਦੇ। ਉਨ੍ਹਾਂ ਦੀ ਥਾਣਿਆਂ ਵਿਚ report ਹੀ ਨਹੀਂ ਲਿਖੀ ਜਾਂਦੀ।

**Shri Harbhagwan Maudgil :** On a point of order, Sir. Is the hon. Member discussing law and order or is he speaking on the Bill before the House?

**Mr. Deputy Speaker :** Please be relevant.

**ਡਾਕਟਰ ਪਰਮਾ ਨੰਦ :** ਡਿਪਟੀ ਸਪੀਕਰ ਸਾਹਿਬ, ਗੁਜ਼ਾਰਿਸ਼ ਇਹ ਹੈ ਕਿ ਐਸੇ ਹਾਲਾਤ ਵਿਚ ਜੇਕਰ ਕਿਸੇ case ਦੀ report ਹੋ ਜਾਵੇ ਤੇ ਮੁਲਜ਼ਮ ਦਾ ਚਲਾਨ ਹੋ ਕੇ ਉਹ ਸਜ਼ਾ ਵੀ ਹੋ ਜਾਵੇ ਤਾਂ ਉਸ ਦੇ ਬਾਅਦ ਵੀ ਇਹ ਸਰਕਾਰ ਮੁਲਜ਼ਮਾਂ ਨੂੰ ਛੱਡ ਦਿੰਦੀ ਹੈ ਅਤੇ ਕਈ ਕੇਸਾਂ ਵਿਚ ਮੁਕਦਮੇ ਵਾਪਸ ਵੀ ਲੈ ਲੈਂਦੀ ਹੈ। ਇਹ ਤਾਂ ਆਪ ਨੂੰ ਪਤਾ ਹੀ ਹੈ ਕਿ ਜਗਾਧਰੀ ਅਤੇ ਅੰਮ੍ਰਿਤਸਰ ਦਿਆਂ ਕੇਸਾਂ ਵਿਚ ਮੁਲਜ਼ਮਾਂ ਨੂੰ ਰਿਹਾ ਕਰ ਦਿੱਤਾ ਗਿਆ ਹੈ। ਲੇਕਿਨ ਅੱਜ ਪੰਜਾਬ ਦੇ ਅੰਦਰ....(*Interruptions*)

**Mr. Deputy Speaker** : Order please.

**ਡਾਕਟਰ ਪਰਮਾ ਨੰਦ :** ਡਿਪਟੀ ਸਪੀਕਰ ਸਾਹਿਬ, ਅਜ ਪੰਜਾਬ ਦੇ ਅੰਦਰ ਲੋਕ ਸਹਿਮੇ ਹੋਏ ਹਨ ਅਤੇ ਡਰੇ ਹੋਏ ਹਨ। ਇਥੇ ਚੋਰਾਂ ਤੇ ਡਾਕੂਆਂ ਨੇ ਉਨ੍ਹਾਂ ਤੇ ਬੜਾ ਡਰ ਪਾਇਆ ਹੋਇਆ ਹੈ। ਇਸ ਕਰ ਕੇ ਮੈਂ ਸਮਝਦਾ ਹਾਂ ਕਿ ਜੇਕਰ ਇਹ ਬਿਲ ਪਾਸ ਹੋ ਗਿਆ ਤਾਂ ਇਸ ਦਾ ਹੋਰ ਤਾਂ ਕੋਈ ਫਾਇਦਾ ਨਹੀਂ ਹੋਣਾ ਸਿਵਾਏ ਇਸ ਦੇ ਕਿ ਉਨ੍ਹਾਂ ਚੋਰਾਂ ਅਤੇ ਡਾਕੂਆਂ ਦੇ ਹੌਸਲੇ ਹੋਰ ਵਧ ਜਾਣਗੇ। ਅਸਲੀ ਚਾਹੀਦਾ ਤਾਂ ਇਹ ਹੈ ਕਿ ਇਸ ਤਰ੍ਹਾਂ ਕੈਦੀਆਂ ਨੂੰ ਆਰਜ਼ੀ ਤੌਰ ਤੇ ਛੱਡਣ ਦੀ ਬਜਾਏ ਉਨ੍ਹਾਂ ਨੂੰ ਜੇਲ੍ਹਾਂ ਵਿਚ Agriculture ਵਿਚ ਚੰਗੀ training ਦਿੱਤੀ ਜਾਵੇ ਅਤੇ ਹੋਰ ਦਸਤਕਾਰੀਆਂ ਸਿਖਾਈਆਂ ਜਾਣ ਤਾਕਿ ਉਨ੍ਹਾਂ ਕੈਦੀਆਂ ਨੂੰ ........

**श्री उपाध्यक्ष :** अब जो बिल इस वक्त आप के सामने है यह एक concrete shape में है। यह prisoners की रिहाई के लिये है और उन्हें खेती बाड़ी का काम सिखलाने के लिये नहीं है। इस लिये आप इस पर बोलें। [The Bill before the House is in a concrete shape. It aims at temporary release of prisoners and not imparting them any training in agriculture. Therefore he may speak relevant to the motion]

**चौधरी धरम सिंह राठी :** वह कहते हैं कि यह मंजूर न हो।

**ਡਾਕਟਰ ਪਰਮਾ ਨੰਦ :** ਜਨਾਬ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਹ ਬਿਲ ਜਿਹੜਾ ਕੈਦੀਆਂ ਲਈ ਲਿਆਇਆ ਗਿਆ ਹੈ ਕਿ ਜਿਨ੍ਹਾਂ ਕੈਦੀਆਂ ਦਾ ਚਾਲ ਚਲਨ ਚੰਗਾ ਹੋਏ ਉਨ੍ਹਾਂ ਨੂੰ ਕੁਝ ਵਕਤ ਲਈ ਰਿਹਾ ਕਰ ਦਿਤਾ ਜਾਵੇ, ਮੈਂ ਸਮਝਦਾ ਹਾਂ ਕਿ ਇਸ ਬਿਲ ਦੀ ਰਾਹੀਂ ਇਹ ਸਰਕਾਰ ਆਪਣੇ ਹਥਾਂ ਵਿਚ ਇਕ ਹੋਰ power ਲੈ ਰਹੀ ਹੈ ਅਤੇ ਇਸ ਵਿਚ

ਜਿਹੜਾ ਇਹ ਦਿਤਾ ਹੋਇਆ ਹੈ ਕਿ ਜਿਥੇ ਕੋਈ sufficient cause ਹੋਵੇਗਾ ਜਾਂ ਬੀਮਾਰੀ ਹੋਏਗੀ ਉਥੇ ਕੈਦੀ ਨੂੰ ਕੁਝ ਵਕਤ ਲਈ ਰਿਹਾ ਕਰ ਦਿਤਾ ਜਾਵੇਗਾ । ਮੈਂ ਸਮਝਦਾ ਹਾਂ ਕਿ ਇਨ੍ਹਾਂ ਚੀਜ਼ਾਂ ਦਾ ਬੜਾ misuse ਕੀਤਾ ਜਾਏਗਾ । ਜਿਹੜੇ ਕੈਦੀ smuggling ਦੇ ਜਾਂ rape ਦੇ ਜਾਂ black marketing ਦੇ charge ਹੇਠ ਕੈਦ ਹੋਏ ਹੋਣਗੇ ਉਨ੍ਹਾਂ ਨੂੰ ਜੇਲ੍ਹਾਂ ਵਿਚੋਂ ਮੁੜ ਕੇ ਬਾਹਰ ਆਉਣ ਲਈ ਸਿਰਫ ਆਪਣੇ ਕਿਸੇ ਰਿਸ਼ਤੇਦਾਰ ਦੇ ਬੀਮਾਰ ਹੋ ਜਾਣ ਤੇ ਇਕ ਡਾਕਟਰੀ certificate ਦੀ ਹੀ ਲੋੜ ਹੋਵੇਗੀ । ਉਸ ਦਾ ਕੋਈ ਰਿਸ਼ਤੇਦਾਰ ਡਾਕਟਰ ਪਾਸ ਜਾ ਕੇ ਇਹ ਕਹਿ ਦੇਵੇਗਾ ਕਿ ਉਹ ਬੀਮਾਰ ਹੈ ਤੇ ਜੇਕਰ ਉਸ ਨੂੰ ਉਹ ਡਾਕਟਰ ਲਿਖ ਕੇ ਦੇ ਦੇਵੇਗਾ ਕਿ ਉਹ ਬੀਮਾਰ ਹੈ ਤਾਂ ਉਸ ਦੇ ਰਿਸ਼ਤੇਦਾਰ ਨੂੰ ਜਿਹੜਾ ਕੈਦ ਵਿਚ ਹੈ, ਰਿਹਾ ਕਰ ਦਿੱਤਾ ਜਾਵੇਗਾ । ਇਸ ਤੋਂ ਤਾਂ ਮੈਂ ਸਿਰਫ ਇਹੋ ਹੀ ਸਮਝਦਾ ਹਾਂ ਕਿ ਇਹ ਬਿਲ ਕੇਵਲ ਉਨ੍ਹਾਂ ਲੋਕਾਂ ਨੂੰ protection ਦੇਣ ਲਈ ਹੀ ਲਿਆਇਆ ਜਾ ਰਿਹਾ ਹੈ ਜਿਹੜੇ ਇਸ ਵੇਲੇ ਸਾਰੇ ਪੰਜਾਬ ਤੇ ਹਾਵੀ ਹਨ । ਜੇਕਰ ਇਹ ਗੱਲ ਨਾ ਹੋਵੇ ਤਾਂ ਉਨ੍ਹਾਂ ਨੂੰ ਜੇਲ੍ਹਾਂ ਵਿਚ ਦਸਤਕਾਰੀਆਂ ਸਿਖਾ ਕੇ ਸੁਧਾਰਿਆ ਜਾ ਸਕਦਾ ਸੀ । ਉਨ੍ਹਾਂ ਨੂੰ ਘੜੀਆਂ ਆਦ ਦਾ ਕੰਮ ਸਿਖਾਇਆ ਜਾ ਸਕਦਾ ਹੈ ਅਤੇ agriculture ਵਿਚ training ਦਿੱਤੀ ਜਾ ਸਕਦੀ ਹੈ । ਉਨ੍ਹਾਂ ਨੂੰ ਜੇਲ੍ਹਾਂ ਵਿਚ ਦਸਤਕਾਰੀਆਂ ਦੇ ਕੰਮ ਵਿਚ ਲਾ ਕੇ ਉਨ੍ਹਾਂ ਤੋਂ ਜਿਹੜੀ ਆਮਦਨੀ ਹੋਵੇ ਉਹ ਇਕੱਠੀ ਕਰ ਕੇ ਉਨ੍ਹਾਂ ਦੇ ਜੇਲ੍ਹ ਵਿਚੋਂ ਬਾਹਰ ਆਉਣ ਤੇ ਉਹ ਉਨ੍ਹਾਂ ਨੂੰ ਦੇ ਕੇ ਇਹ ਕਿਹਾ ਜਾ ਸਕਦਾ ਹੈ ਕਿ ਆਪਣੀ ਚੰਗੀ ਜ਼ਿੰਦਗੀ ਲਈ ਇਹ ਰੁਪਿਆ ਜਾ ਕੇ ਖਰਚ ਕਰੋ । ਲੇਕਿਨ ਇਸ ਬਿਲ ਦਾ ਮਤਲਬ ਤਾਂ ਇਹ ਹੀ ਹੋਇਆ ਕਿ ਕੈਦੀਆਂ ਨੂੰ ਇਸ ਗੱਲ ਲਈ ਬਾਹਰ ਭੇਜਿਆ ਜਾਵੇ ਕਿ ਉਹ ਬਾਹਰ ਜਾ ਕੇ ਮੁੜ ਕੇ ਉਹੋ crime ਕਰਨ, smuggling ਕਰਨ, black marketing ਕਰਨ ਜਿਹੜਾ ਕੰਮ ਕਿ ਉਹ ਪਹਿਲੇ ਕਰਦੇ ਸਨ । ਇਨ੍ਹਾਂ ਹਾਲਾਤ ਵਿਚ ਇਹ ਜ਼ਰੂਰੀ ਹੈ ਕਿ ਜਿਹੜਾ ਆਦਮੀ black marketing ਕਰਦਾ ਸੀ ਉਹ ਮੁੜ ਕੇ ਬਾਹਰ ਆ ਕੇ black marketing ਹੀ ਕਰੇਗਾ ਅਤੇ ਆਪਣੇ ਹਿਸਾਬ ਕਿਤਾਬ ਨੂੰ ਜਾ ਕੇ ਸੰਭਾਲੇਗਾ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਬਿਲ ਦੇ ਲਿਆਉਣ ਦੀ ਵੀ ਜ਼ਰੂਰਤ ਨਹੀਂ ਸੀ । ਇਹ ਬਿਲ ਤਾਂ ਸਿਰਫ ਉਨ੍ਹਾਂ ਲੋਕਾਂ ਨੂੰ ਬਚਾਉਣ ਲਈ ਹੀ ਲਿਆਇਆ ਗਿਆ ਹੈ ਜਾਂ ਸਰਕਾਰ ਖੁਦ ਨੁਕਤਾਚੀਨੀ ਤੋਂ ਬਚਣ ਲਈ ਇਸ ਬਿਲ ਨੂੰ ਲਿਆਈ ਹੈ ਕਿਉਂਕਿ ਜਿਹੜੇ ਇਹ ਕੈਦੀ ਇਸ ਤਰ੍ਹਾਂ ਛੱਡ ਦਿੰਦੀ ਸੀ ਤੇ ਇਸ ਦੇ ਇਸ ਤਰ੍ਹਾਂ ਕਰਨ ਤੇ ਨੁਕਤਾਚੀਨੀ ਹੁੰਦੀ ਸੀ, ਉਸ ਲਈ ਹੁਣ ਇਹ ਕਹਿ ਸਕੇਗੀ ਕਿ ਇਹ ਬਿਲ ਤਾਂ ਇਸ ਅਸੈਂਬਲੀ ਨੇ ਪਾਸ ਕੀਤਾ ਹੋਇਆ ਹੈ ਅਤੇ ਇਹ ਚੀਜ਼ ਉਹ ਕਾਨੂੰਨ ਦੇ ਆਧਾਰ ਤੇ ਹੀ ਕਰ ਰਹੀ ਹੈ । ਇਸ ਲਈ ਮੈਂ ਇਹ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਪਾਸ ਨਾ ਕੀਤਾ ਜਾਏ ।

**ਡਾਕਟਰ ਭਾਗ ਸਿੰਘ** (ਗੜ੍ਹਸ਼ੰਕਰ, ਜਨਰਲ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਜੋ ਇਸ ਸਮੇਂ 3rd reading stage ਤੇ ਹੈ ਕੁਝ ਵਿਚਾਰ ਸਰਕਾਰ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ । ਪਹਿਲੀ ਗਲ ਤਾਂ ਇਹ ਹੈ ਕਿ ਇਹ ਇਕ ਨਿਹਾਇਤ ਚੰਗਾ ਬਿਲ ਹੈ ਅਤੇ ਇਸ ਨੂੰ ਅੱਜ ਤੋਂ ਕਿੰਨਾ ਚਿਰ ਪਹਿਲਾਂ ਸਰਕਾਰ ਨੂੰ ਪੇਸ਼ ਕਰਨਾ ਚਾਹੀਦਾ ਸੀ । ਇਹ ਪਤਾ ਨਹੀਂ ਇੰਨੀ ਦੇਰ ਬਾਦ ਕਿਉਂ ਲਿਆਂਦਾ ਗਿਆ ਹੈ, better late than never. ਫਿਰ ਵੀ it is a welcome measure.

[ਡਾਕਟਰ ਭਾਗ ਸਿੰਘ]

ਮੈਂ ਇਸ ਬਿਲ ਦਾ ਸਵਾਗਤ ਕਰਦਾ ਹਾਂ । ਇਹ ਇਕ ਚੰਗਾ ਪ੍ਰਬੰਧ ਹੈ ਜੋ ਸਰਕਾਰ ਵਲੋਂ ਕੀਤਾ ਜਾ ਰਿਹਾ ਹੈ ਅਤੇ ਸਰਕਾਰ ਇਸ ਦ ਪੇਸ਼ ਕਰਨ ਲਈ ਵਧਾਈ ਦੀ ਪਾਤਰ ਹੈ । ਇਸ ਨੂੰ ਜਿਸ spirit ਵਿਚ conceive ਕੀਤਾ ਗਿਆ ਹੈ ਉਹ ਇਹ ਹੈ ਕਿ ਜੋ ਸੁਸਾਇਟੀ ਵਿਚ criminals ਹੋਣ ਉਨ੍ਹਾਂ ਦੀਆਂ ਸਜ਼ਾਵਾਂ ਦਾ rigour ਇਸ ਕਿਸਮ ਦਾ ਨਹੀਂ ਹੋਣਾ ਚਾਹੀਦਾ ਕਿ ਉਨ੍ਹਾਂ ਦੀਆਂ ਸਜ਼ਾਵਾਂ ਦਾ ਅਸਰ ਉਨ੍ਹਾਂ ਦੇ ਲਵਾਹਕੀਨ ਤੇ ਪਵੇ । ਇਸ ਲਿਹਾਜ਼ ਨਾਲ long term prisoners ਨੂੰ ਪੈਰੋਲ ਤੇ ਰਿਹਾ ਕਰਨ ਲਈ ਭਾਵੇਂ ਇਹ ਬਿਲ ਦੇਰੀ ਨਾਲ ਆਇਆ ਪਰ ਇਸ ਨੂੰ ਅਸੀਂ welcome ਕਰਦੇ ਹਾਂ ।

ਇਸ ਦੇ ਨਾਲ ਹੀ ਮੈਨੂੰ ਇਸ ਗਲ ਦਾ ਅਫਸੋਸ ਹੈ ਕਿ ਮੇਰੀਆਂ ਤਰਮੀਮਾਂ ਵਕਤ ਸਿਰ ਨਹੀਂ ਪੁਜ ਸਕੀਆਂ ਜਿਨ੍ਹਾਂ ਕਰਕੇ ਮੈਂ ਕਲਾਜ਼ਾਂ ਦੀ ਬਹਿਸ ਦੇ ਦੌਰਾਨ ਨਹੀਂ ਸਾਂ ਬੋਲ ਸਕਿਆ ਅਤੇ ਉਸ ਮੌਕੇ ਨੂੰ avail ਨਹੀਂ ਕਰ ਸਕਿਆ ਪਰ ਹੁਣ ਇਸ ਸਟੇਜ ਤੇ ਮੈਂ ਦੋ ਗਲਾਂ ਵਲ ਸਰਕਾਰ ਦਾ ਧਿਆਨ ਦਿਵਾਉਣਾ ਜ਼ਰੂਰੀ ਸਮਝਦਾ ਹਾਂ ।

ਪਹਿਲੀ ਗਲ ਇਹ ਹੈ ਕਿ ਤਿੰਨ ਤੇ ਚਾਰ ਦੋਹਾਂ ਕਲਾਜ਼ਾਂ ਵਿਚ contradiction ਕੀਤੀ ਗਈ ਹੈ ਅਤੇ ਉਹ ਅਜਿਹੀਆਂ ਹਨ ਜਿਨ੍ਹਾਂ ਨੂੰ ਹੋ ਸਕਦਾ ਹੈ ਵਜ਼ੀਰ ਸਾਹਿਬ ਨੇ ਮਫਹੂਮ ਸਮਝਣ ਦੀ ਕੋਸ਼ਿਸ਼ ਕੀਤੀ ਹੋਵੇ । ਇਕ ਤਾਂ ਇਹ ਹੈ ਕਿ ਡਿਸਟ੍ਰਿਕਟ ਮਜਿਸਟ੍ਰੇਟ ਨੂੰ consult ਕੀਤਾ ਜਾਵੇ ਜਦੋਂ ਕਿਸੇ ਨੂੰ parole ਜਾਂ furlough ਤੇ release ਕੀਤਾ ਜਾਣਾ ਹੋਵੇ । ਕਿਉਂ ਨਾ ਹਸਬ ਮਾਮੂਲ ਜੇਲ ਡੀਪਾਰਟਮੈਂਟ ਨੂੰ consult ਕੀਤਾ ਜਾਵੇ ? ਪਤਾ ਨਹੀਂ ਇਹ ਕਿਉਂ ਜ਼ਰੂਰੀ ਸਮਝਿਆ ਗਿਆ ਹੈ ਕਿ District magistrate ਨੂੰ consult ਕਰਨਾ ਜ਼ਰੂਰੀ ਹੈ । ਮੈਂ ਇਸ ਵਿਚ contradiction ਵੇਖਦਾ ਹਾਂ ਅਤੇ ਇਸ ਨੂੰ point out ਕਰਨਾ ਚਾਹੁੰਦਾ ਹਾਂ । ਜੇਕਰ ਕਿਸੇ ਕੈਦੀ ਨੂੰ ਤਿੰਨ ਸਾਲ ਤੋਂ ਬਾਦ furlough ਤੇ release ਕਰਨਾ ਹੋਵੇ ਤਾਂ D.M. ਨੂੰ exclude ਕਰਕੇ Jail Authority ਜਾ I.G. Prisons ਕਹੇ ਤਾਂ ਇਹ ਮੁਨਾਸਿਬ ਗਲ ਹੈ ਕਿਉਂਕਿ ਜੇਲ੍ਹ ਅਧਿਕਾਰੀਆਂ ਪਾਸ ਉਸ ਕੈਦੀ ਦਾ ਤਿੰਨ ਸਾਲ ਦਾ ਰੀਕਾਰਡ ਹੁੰਦਾ ਹੈ ਅਤੇ ਉਹ ਹੀ ਦਸ ਸਕਦੇ ਹਨ ਕਿ ਇਹ ਕੈਦੀ ਸ਼ਰਾਫਤ ਨਾਲ ਜੇਲ੍ਹ ਵਿਚ ਰਿਹਾ ਹੈ ਅਤੇ ਇਸ ਨੂੰ ਜੇਲ੍ਹ ਦੇ ਅੰਦਰ ਕੋਈ ਹੋਰ ਸ਼ਜਾ ਨਹੀਂ ਦਿਤੀ ਗਈ ਅਤੇ ਉਹ ਹੀ ਇਸ ਗਲ ਦੀ ਸਿਫਾਰਸ਼ ਕਰ ਸਕਦੇ ਹਨ ਅਤੇ ਇਸ ਤਰ੍ਹਾਂ ਦੀ ਸਿਫਾਰਸ਼ ਕਰਨ ਦੇ ਯੋਗ ਹਨ ਕਿ ਇਸ ਨੂੰ ਪੈਰੋਲ ਮਿਲਣਾ ਚਾਹੀਦਾ ਹੈ ਅਤੇ ਇਹ ਹਕਦਾਰ ਹੈ । ਇਹ ਇਕ ਠੀਕ ਅਤੇ ਮੁਨਾਸਿਬ ਗਲ ਹੈ । ਪਰ ਫਰਜ਼ ਕਰੋ ਕਿ ਇਕ ਕੈਦੀ ਹੈ ਜਿਸ ਨੇ ਕੋਈ heinous crime ਕੀਤਾ ਹੈ ਤਾਂ ਉਸ ਨੂੰ ਸਜ਼ਾ ਦੇਣ ਵਾਲੇ ਮਜਿਸਟ੍ਰੇਟ ਦੇ ਮਨ ਤੇ psychologically ਇਹ ਅਸਰ ਰਹੇਗਾ ਅਤੇ ਉਸ ਦੀ mentality ਇਹ ਬਣ ਜਾਵੇਗੀ ਕਿ ਇਹ ਇਕ ਖਤਰਨਾਕ ਕੈਦੀ ਹੈ । ਉਸ ਦੇ ਮਨ ਤੇ ਇਹ ਅਜਿਹੀ ਛਾਪ ਲਗੀ ਪਈ ਹੋਵੇਗੀ ਜਿਸ ਨੂੰ ਤੁਸੀਂ ਦੂਰ ਨਹੀਂ ਕਰ ਸਕਦੇ । ਉਹ ਇਹ ਸਮਝੇਗਾ ਕਿ ਇਸ ਕੈਦੀ ਨੂੰ ਮੈਨੂੰ ਹੀ ਸਾਂਭਣਾ ਪਵੇਗਾ ਜਦੋਂ ਇਸ ਨੂੰ ਰੀਲੀਜ਼ ਕਰ ਦਿਤਾ ਗਿਆ ਕਿਉਂ ਕਿ ਉਹ ਉਸੇ ਦੇ ਹੀ ਜ਼ਿਲ੍ਹੇ ਦਾ ਹੋਵੇਗਾ । ਅਤੇ ਜੇਕਰ ਇਸ ਨੂੰ ਰਿਹਾ ਕਰ ਦਿਤਾ ਗਿਆ

ਤਾਂ ਪਤਾ ਨਹੀਂ ਇਹ ਕੀ ਕੁਝ ਫਿਰ ਕਰਨ ਲਗ ਪਏਗਾ । ਉਹ ਹੋਰ ਕੁਝ ਨਹੀਂ ਸੋਚ ਸਕਦਾ । ਉਸ ਦੀ ਸ਼ਰਾਫਤ ਦੇ ਬਲ ਬੋਤੇ ਤੇ ਸਰਕਾਰ ਕੁਝ ਨਹੀਂ ਕਹਿ ਸਕੇਗੀ ਕਿਉਂਕਿ ਉਸ ਦੇ ਮਨ ਤੇ ਉਸ ਕੈਦੀ ਦੀ criminality ਦੀ ਛਾਪ ਰਹੇਗੀ । ਇਸ ਲਈ ਇਹ ਖਤਰਨਾਕ ਹੈ ਅਤੇ ਇਸ ਤਰ੍ਹਾਂ ਦੇ administrative departments ਨੂੰ ਇਖਤਿਆਰ ਦੇ ਦੇਣੇ ਠੀਕ ਨਹੀਂ । ਇਸ ਦੀ ਕੋਈ clarification ਚਾਹੀਦੀ ਸੀ। ਮੈਂ ਤਾਂ ਸਮਝਦਾ ਹਾਂ ਕਿ District Magistrate ਨੂੰ consult ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ ਸਗੋਂ ਨੁਕਸਾਨ ਹੋਏਗਾ ਅਤੇ ਜਿਸ spirit ਵਿਚ ਇਹ ਬਿਲ ਪੇਸ਼ ਕੀਤਾ ਗਿਆ ਹੈ ਉਹ ਫੌਤ ਹੋ ਜਾਵੇਗੀ ।

ਮੇਰੀ ਦੂਜੀ ਬੇਨਤੀ ਇਹ ਹੈ ਕਿ ਬਿਲ humanitarian grounds ਤੇ ਪੇਸ਼ ਕੀਤਾ ਗਿਆ ਹੈ ਅਤੇ ਇਸ ਨੂੰ justify ਕੀਤਾ ਗਿਆ ਹੈ ਪਰ ਜਿਹੜੇ long term ਕੈਦੀ ਹਨ ਉਨ੍ਹਾਂ ਨੂੰ ਮਕਾਨ ਦਾ ਕੋਈ ਫਿਕਰ ਨਹੀਂ ਕਿਉਂਕਿ ਆਪਣੇ ਪਾਸ ਤਾਂ ਉਨ੍ਹਾਂ ਲਈ ਸਰਕਾਰ ਨੇ ਪਕੀਆਂ ਜੇਲ੍ਹਾਂ ਬਣਾਈਆਂ ਹੋਈਆਂ ਹਨ ਪਰ ਜਦੋਂ ਉਨ੍ਹਾਂ ਦੇ ਘਰ, ਜਿਨ੍ਹਾਂ ਵਿਚ ਉਨ੍ਹਾਂ ਦੀ ਘਰਵਾਲੀ ਅਤੇ ਬੱਚੇ ਰਹਿੰਦੇ ਹਨ ਉਹ ਹੜ੍ਹਾਂ ਕਾਰਨ ਤਬਾਹ ਹੋ ਜਾਣ ਤਾਂ ਉਨ੍ਹਾਂ ਦੇ ਮਕਾਨ ਬਨਾਉਣ ਵਾਸਤੇ ਉਨ੍ਹਾਂ ਨੂੰ ਮਦਦ ਦੇਣ ਲਈ ਇਜਾਜ਼ਤ ਮਿਲਣੀ ਚਾਹੀਦੀ ਹੈ । ਫਿਰ ਇਸੇ ਤਰ੍ਹਾਂ ਉਨ੍ਹਾਂ ਲਈ ਤਾਂ ਰੋਟੀ ਸਰਕਾਰੀ ਤੌਰ ਤੇ ਪੱਕ ਕੇ ਆ ਜਾਂਦੀ ਹੈ ਅਤੇ ਪਕੀਆਂ ਹੋਈਆਂ ਟਾਪਾਂ ਮਿਲ ਜਾਂਦੀਆਂ ਹਨ । ਪਰ ਉਨ੍ਹਾਂ ਦੀ ਮਦਦ agriculture ਵਿਚ ਜ਼ਰੂਰੀ ਹੈ । ਜੇਕਰ ਉਹ ਜ਼ਰਾਇਤ ਵਿਚ ਮਦਦ ਨਾ ਕਰਨ ਤਾਂ ਉਨ੍ਹਾਂ ਦੇ ਬੱਚੇ ਭੁਖੇ ਮਰ ਜਾਣ । ਫਿਰ ਇਹ ਗਲਤ ਗੱਲ ਹੋਵੇਗੀ ਕਿ ਕੋਈ ਜੁਰਮ ਤਾਂ ਕਰੇ ਬਾਪ ਅਤੇ ਉਸ ਦੀ ਸਜ਼ਾ ਉਸਦੇ ਬੱਚੇ ਨੂੰ ਮਿਲੇ । ਜੇਕਰ ਖੇਤੀ ਬਾੜੀ ਨਾ ਫਲੇ ਤਾਂ ਔਰਤ ਅਤੇ ਬਚੇ ਭੁਖੇ ਮਰਨ । ਇਸ ਲਈ ਇਹ ਜ਼ਰੂਰੀ ਹੈ ਕਿ ਉਹ ਆਪਣੇ ਬਚਿਆਂ ਦੇ ਪਾਲਣ ਪੋਸ਼ਣ ਅਤੇ ਰਿਹਾਇਸ਼ ਵਿਚ ਮਦਦ ਕਰਨ । ਇਸ purpose ਨੂੰ ਸਾਹਮਣੇ ਰਖ ਕੇ ਇਹ ਸਹੂਲਤਾਂ extend ਕੀਤੀਆਂ ਗਈਆਂ ਹਨ ਅਤੇ ਉਨ੍ਹਾਂ ਨੂੰ ਆਪਣੇ ਬਚਿਆਂ ਦੀਆਂ ਲੋੜਾਂ ਵਲ ਧਿਆਨ ਦੇਣ ਲਈ ਸਹੂਲਤਾਂ ਦਿਤੀਆਂ ਗਈਆਂ ਹਨ । ਇਸ ਬਿਲ ਦਾ purpose ਤਾਂ ਇਹ ਸੀ ਕਿ ਉਨ੍ਹਾਂ ਦੇ ਬਚਿਆਂ ਨੂੰ ਅਤੇ ਔਰਤ ਨੂੰ ਉਨ੍ਹਾਂ ਕੈਦੀਆਂ ਦੀ ਆਪਣੀ ਸਜ਼ਾ ਦਾ ਫਲ ਨਾ ਭੁਗਤਣਾ ਪਵੇ, ਪਰ ਡਿਪਟੀ ਸਪੀਕਰ ਸਾਹਿਬ, ਇਸੇ ਹੀ ਬਿਲ ਦੀ ਕਲਾਜ਼ 8 ਦੀ ਸਬ-ਕਲਾਜ਼ (3) ਦਾ ਭਾਗ (ਸੀ) ਜੋ ਹੈ ਉਹ ਇਸ ਬਿਲ ਦੇ ਮੰਤਵ ਨੂੰ ਫੌਤ ਕਰ ਦਿੰਦਾ ਹੈ । ਉਸ ਵਿਚ ਇਹ ਪ੍ਰਬੰਧ ਹੈ ਕਿ ਜੇਕਰ ਕੋਈ ਕੈਦੀ ਫਰਲੋ ਤੇ ਗਿਆ ਹੋਵੇ ਅਤੇ ਕਿਸੇ ਕਾਰਨ ਉਹ ਵੇਲੇ ਸਿਰ ਆਪਣੇ ਆਪ ਨੂੰ ਜੇਲ੍ਹ ਅਧਿਕਾਰੀ ਪਾਸ surrender ਨਾ ਕਰੇ ਤਾਂ ਉਸ ਤੇ ਇਹ ਪ੍ਰਤੀਬੰਧ ਲਗਾ ਦਿਤਾ ਜਾਵੇਗਾ ਕਿ ਉਸ ਦੇ ਲਵਾਹਕੀਨ ਉਸ ਨੂੰ ਨਾ ਮਿਲ ਸਕਨ ਅਤੇ ਨਾ ਹੀ ਉਸ ਨੂੰ ਆਪਣੇ ਘਰ ਚਿਠੀ ਲਿਖਣ ਦੀ ਆਗਿਆ ਦਿਤੀ ਜਾਵੇਗੀ । ਮੈਂ ਹੈਰਾਨ ਹਾਂ ਕਿ ਇਸ ਤਰ੍ਹਾਂ ਦੀ ਸਜ਼ਾ ਫਿਰ ਉਸ ਕੈਦੀ ਦੇ ਬਾਲ ਬਚਿਆਂ ਅਤੇ ਲਵਾਹਕੀਨ ਨੂੰ ਕਿਉਂ ਦਿਤੀ ਜਾ ਰਹੀ ਹੈ । ਇਸ ਧਾਰਾ ਅਨੁਸਾਰ ਬਚਿਆਂ ਨੂੰ ਫਿਰ ਇਸ ਵਿਚ ਘਸੀਟ ਲਿਆ ਗਿਆ ਹੈ । ਅਸੀਂ ਇਸ ਬਿਲ ਨੂੰ ਤਾਂ ਪਾਸ ਕਰ ਰਹੇ ਹਾਂ humanitarian grounds ਤੇ ਪਰ ਇਸ ਤਰ੍ਹਾਂ ਦੀ ਕਲਾਜ਼ ਇਸ ਵਿਚ ਰਖ ਕੇ ਇਸ ਨੂੰ self

[ਡਾਕਟਰ ਭਾਗ ਸਿੰਘ]

contradictory ਬਣਾ ਰਹੇ ਹਾਂ । ਇਹ ਦੋ ਵਡੀਆਂ ਖਾਮੀਆਂ ਸਨ ਜੋ ਮੈਨੂੰ ਇਸ ਬਿਲ ਵਿਚ ਨਜ਼ਰ ਆਈਆਂ ਹਨ ਅਤੇ ਜਿਨ੍ਹਾਂ ਵਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਸੀ । ਇਹ ਚੰਗਾ ਹੋਵੇਗਾ ਕਿ ਇਸ ਨੂੰ ਹੁਣੇ ਹੀ ਇਸ ਸਟੇਜ ਤੇ ਸੋਧ ਲਿਆ ਜਾਵੇ ਨਹੀਂ ਤਾਂ ਤਜਰਬੇ ਤੋਂ ਬਾਅਦ ਮੇਰੀ ਅੱਜ ਦੀ ਕੀਤੀ ਗਲ ਸਹੀ ਸਾਬਤ ਹੋ ਜਾਵੇਗੀ ਅਤੇ ਕਿਤੇ ਇਹ ਨਾ ਹੋਵੇ ਕਿ ਫਿਰ ਇਸ ਤੇ ਇਕ ਹੋਰ amendment ਲਿਆਉਣੀ ਪਵੇ ।

**श्री सुमेर सिंह** (हसनपुर) : डिप्टी स्पीकर साहिब, यह बिल पास होने जा रहा है। इस के बारे में यह देखना ज़रूरी था कि इस का असर society पर क्या पड़ेगा। इस तरह temporary release की इजाज़त देने से प्रान्त में जरायम में घाटा नहीं पड़ेगा, बल्कि जरायम में बढ़ोतरी होगी। Convicts को ज़्यादा सहूलियात दिये जाने से इसका असर society पर पड़ेगा और crimes बढ़ जाएंगे। मेरा ख्याल है कि आज़ादी हासिल करने के बाद सन 1947 के मुकाबिले में आज जरायम में इज़ाफा हुआ है। इस लिये यह सहूलतें society के लिए खतरनाक साबित होंगी। मैं इस बिना पर इस बिल की मुखालफत करता हूं। यह बेवक्त है । लोग इतने civilized नहीं और तालीम भी इतनी फैली हुई नहीं कि इस तरह के privileges को लोग समझ सकें। यह अच्छी बात होती अगर जब society ज्यादा civilized हो जाती उस वक्त इस तरह के provisions introduce किये जाते । इस तरह से डर है कि उन लोगों की इमदाद की जाएगी जो heinous crimes करते हैं, smuggling करते हैं और सज़ा पाते हैं; वह जेल में भेज दिये जाएं और उस वक्त कोई न कोई बहाना बना लिया जाएगा कि घर वाली बीमार है, मां बीमार है। और वह जेल से बाहर आ जाएंगे इसी तरह का और कोई बहाना लगा कर जेल से बाहर आ सकते हैं। जब बाहर कमाई के दिन होंगे वह बाहर आ जाएगा और जब बाहर काम नहीं होगा वह फिर जेल में चला जाएगा क्योंकि वहां बगैर कमाई के खाना मिल जाता है क्योंकि जब उसे अपने घर से खाना पड़ेगा तो वह बाहर ठहरने वाला नहीं। इस तरह की सहूलतें खतरनाक हैं। पंजाब का प्रान्त एक frontier प्रान्त है। इस के साथ पाकिस्तान और राजस्थान की सीमाएं मिलती हैं। और वहां पर smuggling इतने ज़ोरों पर है कि हमारी सरकार आसानी से detect नहीं कर पाती । खुराक आगे पीछे कर दी जाती है और हमारे खुराक मन्त्री दौड़े फिरते हैं कि अनाज के भाव बहुत महंगे हैं और सस्ते हों लेकिन दूसरी तरफ smugglers और चोरों को सरकार सहूलतें देना चाहती है। यह एक नामुनासिब बात है। इस से जरायम में कमी होने वाली नहीं।

इस के इलावा मैं अर्ज़ करना चाहता हूं कि जब वह शख्स घर जाता है तो वह लोग देखते हैं कि फलां आदमी फलां की लड़की को भगा ले गया था या उसने फलां का कत्ल किया था तो वह कहते हैं कि गुनाहगार की कितनी ज्यादती थी। तो ऐसा कानून लाकर तो एक तरह से गुनाहगारों की हौसला अफज़ाई करने के सिवा और कुछ बात नहीं हो सकती है। यह तो सज़ा की बजाये उन की इमदाद का एक तरीका है। मैं यह अर्ज़

करूंगा कि इस सरकार का खर्चा बढ़ेगा और इस का भार अमन पसंद शहरियों पर पड़ेगा। क्योंकि कैदियों के पास पैसा तो होगा नहीं, उन के जाने आने का खर्च सरकार को देना पड़ेगा। उन की निगरानी के लिये extra आदमी रखने होंगे। फायदा कोई नहीं है नुक्सान ही है। इस लिये मैं अर्ज़ करूंगा कि ऐसा बिल कभी भी पास न किया जाये।

**श्री राम प्यारा** (करनाल) : डिप्टी स्पीकर साहिब, इस बिल में जो यह लिखा है कि in consultation with the District Magistrate' इस के मुताल्लिक मैं अर्ज़ कर दूं कि अगर कोई District Magistrate है और वह किसी कैदी की release recommend नहीं करता तो इन rules के मुताबिक Government पर कोई पाबन्दी नहीं है कि वह कैदी को रिहा कर दे। मुझे कई एक वाक्यात का पता है और मैं उन के सबूत भी दे सकता हूं, जिस में District Authorities ने लिखा है

> " If these convicts are released , the Administration of the district will be recoiled".

लेकिन District Magistrate के या S.P. के लिखने के बावजूद भी हमारी Government ने रिहा कर दिया अब भी यह लिखा जाता है with the consultation of the District Magistrate मगर जब District Magistrate से consultation नहीं की जाती और उस की कोई recommendation नहीं होती तब भी उस को रिहा कर दिया जाता है। इस के लिये इस में कोई ऐसा sufficient cause नहीं है जिस की वजह से उसे रिहा किया जा सके। अगर हम इस तरह का कोई कानून पास करते हैं तो मैं समझता हूं कि इस असूल के साथ Government के साथ Assembly भी इसी पाप की भागी हो सकती है। मेरे एक सवाल के जवाब में कि कितने जुआ खेलने वाले पकड़े गये इस में एक list दी गई। इन में एक आदमी है जिस को Government की एक अहम post पर nominate किया गया है......

**Mr. Deputy Speaker** : But what is the relevancy in it ? (*Interruptions*) Order please.

**श्री राम प्यारा** : मैं जनाब इन के अख्तियार को discuss कर रहा था यहां पर जो यह लिखा है :

> "(d) it is desirable so to do for any other sufficient cause".

यह तो Government की मर्ज़ी पर ही होगा। एक आदमी जुए में गिरफ्तार होता है, Government उस को एक officer nominate करती है, इस लिये कि कोई Minister उस के यहां जा कर रोटी खाता है, तो इस बिल में इस तरह की release करने का कोई फायदा नहीं है।

**श्री उपाध्यक्ष** : तो क्या यह रोटी खाना एक sufficient cause कहलायेगा। देखिये इस किस्म की बातें अगर आप ने करनी हैं तो यह बखुशी general discussion में हो सकती हैं। जो बातें आप ने कहनी हो कहें लेकिन इस का यह मतलब नहीं कि irrelevant बातें भी करते जायें। (Will taking of meals be treated as sufficient cause ? The hon. Member may please listen. If he has to say things like this then he can do so by all means during the general discussion of the budget. He may speak whatever he wants to say, but this does not mean that he should talk irrelevant things.)

**श्री राम प्यारा** : मैं ने जो amendment दी थी उस का जवाब देते हुए Minister for Local Bodies ने कहा था कि अगर flood आ जाता है और किसी का मकान गिर जाता है, आगे जा कर उन्होंने यह मिसाल भी दी कि उस का मकान जल भी जाता है लेकिन इस में कोई ऐसी बात नहीं है कि वह किसी को रिहा कर दे या न करे। इस sufficient cause को तो महज़ Government ने ही Judge करना है। यह Judgement मैं ने आप के सामने रखी है। इस का इनसदाद Government कर सकती है। इस लिये जो इस का मंशा है वह limited सा हो कर रह जायगा। यह Government पर ही depend करता है "without any sufficient cause". They say it is in the opinion of the Government that it is sufficient cause. यह समझते हैं कि यह sufficient cause है मगर मैं अर्ज़ करूंगा कि आखिर इस sufficient cause का कोई explanation भी तो होना चाहिए। वरना इस clause को delete किया जाना ज़रूरी है। अब मैं इस पर थोड़ी सी और अर्ज़ करना चाहता हूं.......

**श्री उपाध्यक्ष** : आप इस clause को delete करने के मुताल्लिक कहते हैं अब यह कैसे हो सकता है जब कि बिल की third reading चल रही है। (The hon. Member wants this clause to be deleted. How is it possible now when the Bill is in its third reading stage ?)

**श्री राम प्यारा** : यह बात भी जनाब मैं आखिर में कहूंगा कि यह कैसे हो सकता है। फर्ज़ करो कि कोई ऐसी बात है कि police report करती है कि फलां शख्स को न रिहा किया जाये क्योंकि वह खतरनाक मुजरिम है। क्योंकि यह smuggler है और इस के ताल्लुकात दूसरे मुल्कों से हैं। इस के रिहा करने से terror पैदा हो जायेगा। इसी तरह से अगर कोई डकैती में गिरफ्तार हुआ है और clause No. 2 के मातहत अगर कोई Government उस को रिहा कर देती है आप अंदाज़ा लगायें कि जो डकैत रिहा हो कर जायेगा वह उस इलाके में terror create करेगा क्या उस से कोई भलाई हो सकती है। किसी मुजरिम को अगर सजा दी जाती है तो सोच समझ कर सज़ा दी जाती है। मगर जब आप एक

terror create करने वाले को रिहा कर देते हैं जो कि एक robber है या smuggler है तो इस का क्या असर होगा । अगर हम कहते हैं कि smuggling की रोकथाम की जाये तो आप कहते हैं कि यह तो Centre का काम है । Smuggling ने हमारे प्रदेश को बहुत बदनाम किया है । पंजाब एक Border State है इस की एक तरफ तो पाकिस्तान है और दूसरी तरफ राजस्थान है । अगर गौर से देखा जाये तो अवाम का कोई भला नहीं होता । अगर एक smuggler पकड़ा जाता है तो उस का मालो असबाब जब्त किया जा सकता है और उस का licence भी cancel किया जा सकता है ।

**Mr. Deputy Speaker** : Order please, this is not relevant.

श्री राम प्यारा : एक smuggler का 5-10 हजार का truck और सामान ज़ब्त हो सकता है । मगर यहां इस किस्म की चीजें भी देखने में आई हैं कि यह ऐसा कानून लाते हैं कि smuggler को सख्त से सख्त सज़ा दी जाये फिर इस को कम करने के लिये amendments भी लाई जाती है । इस तरह smuggling में भी जो सज़ा होगी वह Government की मर्जी से ही होगी । हर हालत में Government अख्तियारात अपने पास रखना चाहती है । वह District authorities को recommend करेंगे कि फलां को रिहा करो और फलां को न करो ।

The will of the Chief Minister is law. No heed is paid to the reports from the authorities.

**ਗਿਆਨੀ ਬਖਤਾਵਰ ਸਿੰਘ ਰਾਏ** (ਗੁਰੂ ਹਰ ਸਹਾਏ): ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ ਮੇਰੇ ਚੰਦ hon'ble ਦੋਸਤਾਂ ਨੇ ਇਸ ਬਿਲ ਨੂੰ ਚੰਗਾ ਨਹੀਂ ਸਮਝਿਆ । ਮੈਂ ਸਮਝਦਾ ਹਾਂ ਕਿ House ਦਾ time waste ਕਰਨ ਵਾਲੀ ਬਾਰ ਹੋਈ ਹੈ । ਜਦੋਂ ਚੌਧਰੀ ਬਲਬੀਰ ਸਿੰਘ ਅਤੇ ਹੋਰ ....

**Deputy Speaker** : Order please. There is no need to mention the names of the hon. Members.

**ਗਿਆਨੀ ਬਖਤਾਵਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਜਦੋਂ Government ਤੇ ਉਹ charges ਲਗਾ ਰਹੇ ਹਨ ਤਾਂ ਅਸੀਂ ਨਾਂ ਕਿਉਂ ਨਹੀਂ ਲੈ ਸਕਦੇ ?

ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਜਿਹੜਾ ਇਹ ਬਿਲ ਹੈ ਇਸ ਦਾ ਮਕਸਦ ਤਾਂ ਇਹ ਹੈ ਕਿ ਕਿਸੇ ਕੈਦੀ ਨੂੰ ਪੰਜ ਸਾਲ ਦੀ ਸਜ਼ਾ ਹੋਈ ਹੋਵੇ, ਅਤੇ ਉਸ ਨੇ ਤਿੰਨ ਸਾਲ ਦੀ ਸਜ਼ਾ ਭੁਗਤ ਲਈ ਹੋਵੇ ਤਾਂ ਉਸ ਨੂੰ ਹੋਈ ਛੁੱਟੀ ਦੀ ਇਜਾਜ਼ਤ ਹੋਵੇ । ਨਾਲ ਹੀ ਇਹ ਵੀ ਹੈ ਕਿ ਕੋਈ ਜੇਲ ਅਫਸਰ ਉਸ ਨੂੰ ਛੁੱਟੀ ਉਸ ਵਕਤ ਤਕ recommend ਨਹੀਂ ਕਰੇਗਾ ਜਦ ਤਕ ਉਹ ਇਸ ਤਿੰਨ ਸਾਲ ਦੇ period ਵਿਚ ਇਹ ਨਾ ਵੇਖ ਲਵੇ ਕਿ ਉਹ ਫਰਮਾਂਬਰਦਾਰ ਹੋ ਗਿਆ ਹੈ ਅਤੇ ਉਸ ਦੀਆਂ ਪੁਰਾਣੀਆਂ ਆਦਤਾਂ ਠੀਕ ਹੋ ਗਈਆਂ ਹਨ ।

[ਗਿਆਨੀ ਬਖਤਾਵਰ ਸਿੰਘ]

ਡਿਪਟੀ ਸਪੀਕਰ ਸਾਹਿਬ, ਅੱਜ ਕਲ ਇਹ ਵੇਖਿਆ ਗਿਆ ਹੈ ਕਿ ਕਈ ਕਤਲਾਂ ਦੇ ਕੇਸਾਂ ਵਿਚ ਅਸਲੀ ਕਾਤਲ ਨਸ ਜਾਂਦਾ ਹੈ—ਅਤੇ ਜਿਹੜਾ ਬੇਗੁਨਾਹ ਹੈ ਉਹ ਇਸ ਕਰਕੇ ਫਸ ਜਾਂਦਾ ਹੈ ਕਿ ਉਸ ਦੀ ਖਾਸ ਪਾਰਟੀਆਂ ਵਾਲਿਆਂ ਨਾਲ ਜਾਂ ਕਿਸੇ ਖਾਸ ਬੰਦੇ ਨਾਲ ਦੁਸ਼ਮਣੀ ਹੁੰਦੀ ਹੈ। ਕਹਿਣ ਦਾ ਮਤਲਬ ਇਹ ਹੈ ਕਿ ਲੋਕੀ ਬੇਗੁਨਾਹ ਬੰਦਿਆਂ ਨੂੰ ਝੂਠੀਆਂ ਗਵਾਹੀਆਂ ਪੁਆ ਪੁਆ ਕੇ ਕਤਲ ਦੇ ਕੇਸ ਵਿਚ ਫਾਂਸੀ ਦਿਵਾ ਦਿੰਦੇ ਹਨ ਅਤੇ ਅਪੀਲ ਵਿਚ 21 ਸਾਲ ਦੀ ਸਜ਼ਾ ਹੋ ਜਾਂਦੀ ਹੈ। ਉਹ ਬੇਗੁਨਾਹ 20, 20 ਸਾਲ ਤਕ ਜੇਲ੍ਹਾਂ ਵਿਚ ਡਕੇ ਰਹਿੰਦੇ ਹਨ। ਜੇ ਉਨ੍ਹਾਂ ਨੂੰ ਫਰਲੋ ਮਿਲ ਜਾਇਆ ਕਰੇ ਤਾਂ ਬਹੁਤ ਚੰਗਾ ਹੋਇਆ ਕਰੇਗਾ। ਇਸ ਲਈ ਜਨਾਬ ਇਹ ਬਿਲ ਬਹੁਤ ਚੰਗਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਲੋਕਾਂ ਦੀ ਗੱਲ ਦਸਣਾ ਚਾਹੁੰਦਾ ਹਾਂ ਜਿਹੜੇ ਇਥੇ ਬੜੀਆਂ ਬੜੀਆਂ ਤਕਰੀਰਾਂ ਕਰਦੇ ਹਨ। ਜਦ ਕਿਸੇ ਕੈਦੀ ਦੇ ਕਾਗਜ਼ ਡਿਸਟਰਿਕਟ ਲੈਵਲ ਤੇ ਆਉਂਦੇ ਹਨ ਕਿ ਉਸ ਦੀ ਛੁੱਟੀ ਵਾਸਤੇ ਰਿਪੋਰਟ ਕਰ ਦਿੱਤੀ ਜਾਏ ਤਾਂ ਉਹਦਾ ਕੋਈ ਪੁਰਾਣਾ ਦੁਸ਼ਮਣ ਜਾਂ ਕੋਈ ਉਥੋਂ ਦਾ M.L.A. District Magistrate ਕੋਲ ਜਾਂਦਾ ਹੈ ਅਤੇ ਕਹਿੰਦਾ ਹੈ ਕਿ ਇਹ ਬਹੁਤ ਖਤਰਨਾਕ ਆਦਮੀ ਹੈ ਇਸ ਨੂੰ ਛੁੱਟੀ ਨਾ ਦਿੱਤੀ ਜਾਏ। ਅਤੇ ਉਨ੍ਹਾਂ ਬੇਗੁਨਾਹਾਂ ਦੀ ਛੁਟੀ ਰੋਕ ਦਿੱਤੀ ਜਾਂਦੀ ਹੈ। ਇਹ ਹਨ ਇਨ੍ਹਾਂ ਦੇ ਕਾਰਨਾਮੇ, ਜਨਾਬ। ਫੇਰ ਇਹ ਕਹਿੰਦੇ ਹਨ ਕਿ ਇਹ ਬਿਲ defective ਹੈ।

ਅੱਜ ਜੇਲ੍ਹਾਂ ਵਿਚ education ਦਾ ਇੰਤਜ਼ਾਮ ਹੋ ਰਿਹਾ ਹੈ ਉਸ ਨਾਲ ਵੀ ਬੜਾ ਫਰਕ ਪਏਗਾ ਅਤੇ ਕੈਦੀਆਂ ਨੂੰ education ਮਿਲ ਸਕੇਗੀ।

**श्री उपाध्यक्ष :** आप हक में बोल रहे हैं या खिलाफ (Is the hon. Member speaking for or against the Bill ?)

**ਸਰਦਾਰ ਬਖਤਾਵਰ ਸਿੰਘ ਰਾਏ :** ਮੈਂ ਤਾਂ ਹੱਕ ਵਿਚ ਬੋਲ ਰਿਹਾ ਹਾਂ। ਹਾਲੇ ਤਾਂ ਜੀ ਤੁਮਹੀਦ ਬੰਨ੍ਹ ਰਿਹਾ ਹਾਂ (ਹੰਸੀ) ਜਨਾਬ, ਜਿਹੜੇ ਮੇਰੇ ਦੋਸਤ criticise ਕਰਦੇ ਹਨ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਬਿਲ ਕੀ ਹੈ।

ਮੈਂ ਜਨਾਬ ਆਪ ਦੇ ਰਾਹੀਂ ਆਪਣੇ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਹੜੇ ਕੈਦੀ ਨੂੰ ਛੁੱਟੀ ਦੇਣੀ ਹੈ ਉਸ ਲਈ ਉਸ ਤੇ ਇਕ ਸ਼ਰਤ ਲਗਾ ਦਿੱਤੀ ਜਾਏ ਕਿ ਜਦ ਤਾਈਂ ਉਹ ਇਥੇ ਪੜ੍ਹ ਨਾ ਲਵੇ ਤਦ ਤਕ ਉਸ ਨੂੰ ਛੁੱਟੀ ਨਾ ਦਿੱਤੀ ਜਾਏ ....

**श्री उपाध्यक्ष :** यह अमैंडमैंट अगले सैशन में देना। (The hon. Member should bring in this amendment in the next session.)

**ਸਰਦਾਰ ਬਖਤਾਵਰ ਸਿੰਘ ਰਾਏ :** ਇਹ amendment ਤਾਂ ਨਹੀਂ ਹੈ, ਇਹ ਤਾਂ suggestion ਹੈ। ਇੱਕ ਗੱਲ ਇਹ ਹੈ ਕਿ ਜੇਲ੍ਹਾਂ ਦੇ ਵਿਚ ਕੈਦੀ ਲੜਦੇ

ਹਨ, ਕਿਉਂਕਿ ਉਨ੍ਹਾਂ ਕੋਲ ਫਾਲਤੂ ਵਕਤ ਬੜਾ ਹੁੰਦਾ ਹੈ। ਔਰ ਜਿਹੜੇ ਕਰਮਚਾਰੀ ਜੇਲ੍ਹਾਂ ਦੇ ਵਿਚ ਕੰਮ ਕਰਦੇ ਹਨ, ਉਨ੍ਹਾਂ ਕੋਲ ਇਨ੍ਹਾਂ ਦਾ ਐਮਾਲ ਨਾਮਾ ਹੁੰਦਾ ਹੈ, ਜਿਸ ਤਰ੍ਹਾਂ ਕਿ ਸਾਡਾ record ਹੈ ਜਮਹੂਰੀਅਤ ਦੇ ਵਿਚ ਕਿ ਕੌਣ ਕੈਸਾ ਹੈ ......ਜਨਾਬ ਮੈਂ ਕਹਿਣਾ ਇਹ ਚਾਹੁੰਦਾ ਹਾਂ ਕਿ ਜੇਲ੍ਹ ਦੇ ਸੁਪਰਡੰਟ ਵਗੈਰਾ ਇਹ ਜਾਣਦੇ ਹੁੰਦੇ ਹਨ ਕਿ ਕਿਸ ਕੈਦੀ ਦਾ ਇਖਲਾਕ ਸੁਧਾਰਿਆ ਹੈ ਅਤੇ ਕਿਸ ਦਾ ਨਹੀਂ। (*Interruptions*)

ਮੈਨੂੰ ਜਨਾਬ ਯਾਦ ਹੈ ਕਿ ਫੀਰੋਜ਼ਪੁਰ ਜੇਲ੍ਹ ਵਿਚ ਕੁਝ ਕੈਦੀਆਂ ਨੇ Deputy Superintendent ਅਤੇ Superintendent ਨੂੰ ਕੁਰਸੀਆਂ ਨਾਲ ਮਾਰਿਆ ਸੀ। ਇਹ ਜਨਾਬ ਇਕ movement ਦੀ ਗੱਲ ਹੈ .....

**ਚੌਧਰੀ ਬਲਬੀਰ ਸਿੰਘ** : Is he relevant ? ਕੀ ਇਹ ਇਸ ਤਰ੍ਹਾਂ ਦੀ ਸਪੀਚ ਕਰ ਸਕਦੇ ਹਨ ?

**श्री उपाध्यक्ष** : आप बिल पर बोलें The hon. member may speak on the Bill.)

**ਸਰਦਾਰ ਬਖਤਾਵਰ ਸਿੰਘ ਰਾਏ**: ਜਨਾਬ ਮੈਂ ਬਿਲ ਤੇ ਹੀ ਬੋਲ ਰਿਹਾ ਹਾਂ, ਅਤੇ ਕੈਦੀਆਂ ਦੀ ਹੀ ਗੱਲ ਕਰ ਰਿਹਾ ਹਾਂ। ਉਨ੍ਹਾਂ ਦਾ ਇਕ record ਕਰਮਚਾਰੀਆਂ ਦੇ ਕੋਲ ਹੁੰਦਾ ਹੈ। ਉਹ ਉਸ record ਨੂੰ ਵੇਖ ਕੇ, ਉਸ ਸ਼ੀਸ਼ੇ ਨੂੰ ਵੇਖ ਕੇ ਦਸਣਗੇ ਕਿ ਜਿਹੜਾ ਤਿੰਨ ਸਾਲ ਫਰਮਾਬਰਦਾਰੀ ਨਾਲ ਗੁਜ਼ਾਰੇਗਾ ਉਸ ਨੂੰ ਛੁਟੀ recommend ਕਰ ਦੇਣਗੇ ਵਰਨਾ ਨਹੀਂ। (ਘੰਟੀ), ਮੈਂ ਜਨਾਬ ਪੰਜਾਬ ਸਰਕਾਰ ਨੂੰ ਇਸ ਬਿਲ ਤੇ ਵਧਾਈ ਦਿੰਦਾ ਹਾਂ ਔਰ ਇਸ ਦੀ ਤਾਈਦ ਕਰਦਾ ਹਾਂ ਕਿ ਇਹ ਇਕ ਚੰਗਾ ਬਿਲ ਹੈ।

**उपमंत्री (श्री बनारसी दास गुप्ता)** : डिप्टी स्पीकर साहिब, कोई ज़माना था जब कि किसी से बदला लेने की spirit आमतौर पर काम करती थी। अंग्रेजों के ज़माने में भी यह भावना काम करती थी और सज़ा जो दी जाती थी वह बदले की भावना से ही दी जाती थी। लेकिन ज्यों ही अपनी हकूमत आई लोगों ने यह समझा कि यह जो सज़ा है वह बदले की भावना से नहीं बल्कि सुधार की भावना से दी जानी चाहिए ताकि कैदी जेल में अपना जीवन ठीक कर सकें, बना सकें, या सुधार सकें। और यही कारण है कि आज कैदियों को जेलों में वही सुविधाएं हासिल हैं जो जेल से बाहर के लोगों को मिली हुई हैं। जिस तरह से एक बीमार हस्पताल में जा कर अपना स्वास्थ्य ठीक कर लेता है इसी तरह से एक मुजरिम जेल में जाकर अपने उन कारनामों को, अपनी सरगर्मियों को सुधार लेता है जिन के कारण उसे जेल देखनी पड़ी। कहने का मतलब यह है कि अब वह विचारधारा बदल गई है।

जेलों के लिये जो एक reformatory committee बनाई गई थी उस ने यह फैसला किया है कि कैदियों का सुधार किया जाए और यह भी ठीक समझा है कि उन को furlough दी जाए, उन को parole पर छोड़ा जाए......

[उपमंत्री]

मेरा खयाल है कि हर sector से इस Bill को welcome किया गया है। इस को किसी ने बुरा नहीं कहा। यह अलग बात है कि किसी साहिब की किसी खास धारा के मुताल्लिक मुख्तलिफ राए हो, मगर समूचे तौर पर इस bill को किसी ने नापसंद नहीं किया। डिप्टी स्पीकर साहिब दो चार बातें और कही गई हैं, उन की बाबत भी मैं अर्ज़ करना चाहता हूं। Prisoners को दो तरह के concessions दिये जाने हैं। एक furlough होगी और दूसरी parole होगी। जब पांच साल की कैद वाला prisoner, तीन साल की कैद पूरी कर चुकेगा तो फिर उस को furlough दी जाएगी लेकिन जो parole है उस के लिये कहा गया है कि वह कैदी के किसी करीबी relative की मौत के कारण, या किसी की बीमारी के कारण, या sowing और harvesting के मौके पर दी जा सकती है।

**ਚੌਧਰੀ ਬਲਬੀਰ ਸਿੰਘ** : On a point of order, Sir. Deputy Speaker ਸਾਹਿਬ, ਇਸ bill ਦੇ ਵਿਚ parole ਤੇ ਕਿਤੇ ਵੀ ਜ਼ਿਕਰ ਨਹੀਂ ਆਇਆ। ਉਥੇ ਤਾਂ furlough ਜਾ temporary release ਦਾ ਜ਼ਿਕਰ ਹੈ। Deputy Minister ਸਾਹਿਬ, parole ਦਾ ਕਿਸ ਤਰ੍ਹਾਂ ਜ਼ਿਕਰ ਕਰ ਰਹੇ ਹਨ। (ਹਾਸਾ)

**बहुत से माननीय मेंबर** : सारा bill पढ़ो फिर पता लग जाएगा।

**उप मंत्री** : Deputy Speaker साहिब parole के बारे में कई मेम्बरों ने कहा है कि वह कैदियों को जल्दी जल्दी कभी harvesting के लिये, कभी किसी की बीमारी पर और कभी किसी और बहाने से छोड़ दिया करेंगे। मैं उन्हें बताना चाहता हूं कि अव्वल तो जो parole देने वाले officers हैं वह समझते हैं कि कब और किन हालात में parole देनी चाहिए और वह इस बात का भी ख्याल रखेंगे कि किस ने कितनी parole ली है। दूसरी बात यह है कि अगर किसी को ज्यादा भी मिल जायेगी तो वह period तो उस की सज़ा में शुमार नहीं होगा बल्कि उस की सज़ा उतनी ही बढ़ जाएगी। Furlough जो है वह अलबत्ता सज़ा का हिस्सा नहीं होगी। उस का यह असूल होगा कि जितनी किसी को furlough दी जाएगी उतनी ही उस की सज़ा कम हो जायगी।

इस के इलावा District Magistrate की बात की गई है। कई साहिबान ने कहा है कि D.Ms की recommendation पर छोड़ने की बजाए Jail Officers की recommendation पर ही छोड़ देना चाहिए। मैं अर्ज़ करना चाहता हूं कि District Magistrates की report लेने वाली practice काफी देर से चली आ रही हैं और 1959 में हम ने तकरीबन 195 कैदियों को parole और furlough पर छोड़ा था। उस से कोई फर्क नहीं पड़ा और न ही किसी किस्म की खराबी हुई है। District Magistrates आम तौर पर routine में इजाज़त दे ही देते हैं। अगर किसी को दो या चार हफते के लिये furlough पर छोड़ना हो तो District Magistrates उस बात की ज्यादा परवाह नहीं

करते । वह लिख देते हैं कि उस के छोड़ने से कोई खतरा नहीं है। इस के इलावा अगर D. M. की ओर से किसी के हक में सही report न पहुंचे और उस कैदी का conduct jail में ठीक रहा हो तो jail authorities की recommendation पर भी कैदी को छोड़ दिया जाएगा ।

एक बात यह कही गई है कि prisoners के लवाहकीन को सज़ा दी जा रही है । उन की चिट्ठियां बन्द कर दी जाती हैं। फिर कहा गया है कि कैदी वापिस नहीं आया करेंगे। मैं अर्ज़ करना चाहता हूं कि ऐसी कोई बात नहीं है। अगर prisioners जो parole पर या furlough पर जाएंगे उन का अपने लवाहकीन के साथ प्यार है तो वह लाज़मी तौर पर इस बात का ख्याल रखेंगे कि हम time के मुताबिक वापिस लौटें। इस लिये मैं समझता हूं कि इस में कोई खदशे वाली बात नहीं है। अगर इस बात को इतना आसान कर दिया जाए तो मेरा ख्याल है कि शायद वह न आवें। इस के इलावा एक member साहिब ने कहा था कि उन को छोड़ा न जाए बल्कि उन को वहां पर रख कर पढ़ाई करवाई जाए और उन को काम सिखाए जाएं। मैं अपने उस दोस्त को बताना चाहता हूं कि यह चीज़ तो already हो रही है। कई आदमियों ने तो जेलों में रहते हुए university examinations भी पास कर लिये हैं और मैं House की information के लिये बताना चाहता हूं कि एक सुच्चा सिंह नाम का आदमी है उस ने M.A. का examination दिया था। इस से ज़्यादा और क्या हो सकता है। अगर इसी रफतार से तरक्की होती रही तो एक वक्त आवेगा जब कैदियों को दिन के वक्त factories में काम करने के लिये भेजा जाया करेगा और वह वहां पर दिन भर काम कर के रात को वापिस आ जाया करेंगे अगर उन का conduct ठीक होगा तो उन को जेलों के अन्दर बंद नहीं रखा जाएगा। यह Government की unpleasant duty है जो उन को अंदर रखा जाता है। हमारी society के कुछ rules हैं जिन के तोड़ने पर लोगों को जेल में भेजा जाता है। लेकिन जिस को jail में भेजा जाता है उस के लिये ज़रूरी नहीं कि उसे सारा time जेल के अंदर ही बंद रखा जाए और उसे हम कोई facility न दें । हम उन को parole और furlough की facility इस लिये देना चाहते हैं ताकि उस का अपने relatives के साथ प्यार बना रहे, कहीं ऐसा न हो कि अगर वह ज़्यादा देर के बाद घर जाए तो घर वाले उस को अच्छा न समझें। मैं अर्ज़ करता हूं कि इस Bill के असूलों पर कई सालों से कामयाबी के साथ अमल हो रहा है। इस को अब कानूनी शक्ल देने के लिये यह Bill लाया गया है।

**Mr. Deputy Speaker :** Question is —

That the Punjab Good Conduct Prisoners (Temporary Release) Bill be passed.

*The motion was carried.*

## THE PUNJAB GRAM PANCHAYAT (AMENDMENT) BILL 1959 AS REPORTED BY THE REGIONAL COMMITTEES

**Minister for Community Development** (Sardar Gurbanta Singh) : I beg to move—

> That the Gram Panchayat (Amendment) Bill, as reported by the Regional Committees be taken into consideration.

ਡਿਪਟੀ ਸਪੀਕਰ, ਸਾਹਿਬ ਜਦੋਂ ਦਾ ਪੈਪਸੂ ਔਰ ਪੰਜਾਬ ਇਕੱਠਾ ਹੋਇਆ ਹੈ ਏਥੇ ਪੰਚਾਇਤਾਂ ਦਾ ਇੰਤਜ਼ਾਮ ਦੋ ਐਕਟਾਂ ਦੇ ਰਾਹੀਂ ਕੀਤਾ ਜਾਂਦਾ ਰਿਹਾ ਹੈ । ਇਕ ਦਾ ਨਾਮ ਹੈ The Punjab Gram Panchayat Act, 1952 ਔਰ ਦੂਸਰਾ ਹੈ The Pepsu Panchayat Raj Act, 2008 । ਦੋ ਐਕਟਾਂ ਦੇ ਦਵਾਰਾ ਪੰਚਾਇਤਾਂ ਦਾ ਕੰਮ ਚਲਾਉਣ ਦੇ ਨਾਲ ਕਈ ਔਕੜਾਂ ਆਉਂਦੀਆਂ ਸੀ । ਇਸ ਕਰਕੇ ਅਸੀਂ ਪੰਜਾਬ ਦੇ ਐਕਟ ਨੂੰ ਅਮੈਂਡ ਕਰਕੇ ਉਸ ਦੇ ਵਿਚ ਪੈਪਸੂ ਦੇ ਐਕਟ ਦੀਆਂ ਜਿਹੜੀਆਂ ਚੰਗੀਆਂ ਗੱਲਾਂ ਸਨ ਉਹ ਪਾਈਆਂ ਹਨ ।

ਪੰਜਾਬ ਦੇ ਇਸ ਐਕਟ ਵਿਚ ਅਸਾਂ ਪੈਪਸੂ ਐਕਟ ਦੀਆਂ ਚੰਗੀਆਂ ੨ ਗਲਾਂ ਪਾਈਆਂ ਹਨ । ਇਸ ਦੇ ਇਲਾਵਾ ਮੈਂ ਦਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿਚ ਪੰਚਾਇਤਾਂ ਦੇ ਨਿਜ਼ਾਮ ਵਿਚ ਇਕ ਬੜੀ ਤਬਦੀਲੀ ਆਉਣ ਵਾਲੀ ਹੈ । Mehta Committee ਨੇ ਇਕ ਰਿਪੋਰਟ ਸ਼ਾਇਆ ਕੀਤੀ ਹੈ ਇਸ ਰਿਪੋਰਟ ਦੇ ਮੁਤਾਬਕ ਬਹੁਤ ਸਾਰੀਆਂ ਚੀਜ਼ਾਂ ਇਸ amended Bill ਵਿਚ Mehta Committee ਦੀਆਂ ਪਾਈਆਂ ਗਈਆਂ ਹਨ । ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਿਬ, Burfiwala ਨੇ ਪੰਚਾਇਤਾਂ ਸਬੰਧੀ ਇਕ model Bill ਬਣਾਇਆ ਹੈ ਉਸ ਦੇ ਚੰਗੇ ਚੰਗੇ provision ਇਸ amended. Bill ਵਿਚ ਸ਼ਾਮਲ ਕਰ ਲਏ ਗਏ ਹਨ । ਡਿਪਟੀ ਸਪੀਕਰ ਸਾਹਬ, ਪਹਿਲੇ ਪੈਪਸੂ ਵਿਚ Gram Sabha ਤੇ Nagar Sabha ਦਾ provision ਹੁੰਦਾ ਸੀ ਲੇਕਿਨ ਪੰਜਾਬ ਵਿਚ ਨਹੀਂ । ਇਸ ਬਿਲ ਵਿਚ ਅਸੀਂ Gram Sabha ਦਾ provision ਲਿਆ ਰਹੇ ਹਾਂ । ਇਹ ਗ੍ਰਾਮ ਸਭਾ ਉਸ ਪਿੰਡ ਵਿਚ ਬਣਨੀ ਹੈ ਜਿਥੇ ਕਿ ਪੰਚਾਇਤ ਬਣਨੀ ਹੈ । Legislative Assembly ਦੇ ਜਿਹੜੇ Voters ਹੋਣਗੇ ਉਹ ਸਾਰੇ ਦੇ ਸਾਰੇ Gram Sabha ਦੇ ਮੈਂਬਰ ਹੋਣਗੇ । ਇਹ Gram Sabha ਆਪਣੇ ਵਿਚੋਂ ਇਕ executive body ਚੁਣਿਆ ਕਰੇਗੀ ਜਿਸ ਦਾ ਨਾਂ ਅਸੀਂ ਪੰਚਾਇਤ ਰਖਿਆ ਹੈ । Gram Sabha ਦੀਆਂ ਹਰ ਸਾਲ ਦੋ meetings ਜ਼ਰੂਰ ਹੋਣ ਗੀਆਂ । ਇਕ meeting ਵਿਚ ਬਜਟ ਪੇਸ਼ ਕੀਤਾ ਜਾਇਆ ਕਰੇਗਾ, ਦੂਜੀ meeting ਵਿਚ ਪੁਛ ਗਿਛ ਕੀਤੀ ਜਾਏਗੀ ਕਿ ਜਿਹੜਾ Budget Gram Sabha ਨੇ ਵੇਖਿਆ ਸੀ ਉਸ ਤੇ ਕਿਨਾਂ ਅਮਲ ਦਰਾਮਦ ਹੋਇਆ ਹੈ । ਇਸ ਬਿਲ ਵਿਚ ਅਸੀਂ ਇਕ ਨਵੀਂ ਚੀਜ਼ ਲਿਆਂਦੀ ਹੈ ਓਹ ਹੈ ਸਰਪੰਚ ਦੀ election । ਇਸ ਤਰੀਕੇ ਨਾਲ ਸਰਪੰਚ ਦੀ election ਹੋਵੇਗੀ ਕਿ Gram Sabha ਦੇ ਜਿਨੇ ਮੈਂਬਰ ਹੋਣ ਉਹ ਸਰਪੰਚ ਨੂੰ elect ਕਰਨ । ਹੋਰ ਵੀ states ਹਨ ਜਿਥੇ ਸਰਪੰਚ ਦੀ election ਪਿੰਡ ਦੇ ਸਾਰੇ voters ਕਰਦੇ ਹਨ ਤੇ ਇਸ ਬਿਲ ਵਿਚ ਵੀ ਇਹ ਚੀਜ਼ ਲਿਆਂਦੀ ਗਈ ਹੈ ਕਿ ਸਰਪੰਚ ਦੀ election ਸਾਰਾ ਪਿੰਡ ਹੀ ਕਰਿਆ ਕਰੇ । ਇਸ ਤੋਂ ਸਵਾਲ ਪੈਦਾ ਹੋ ਸਕਦਾ ਹੈ ਕਿ ਕਿਉਂ ਇਹ elections ਸਾਰੇ ਪਿੰਡ ਕੋਲੋਂ ਕਰਵਾਈਆਂ ਜਾਣ । ਡਿਪਟੀ ਸਪੀਕਰ ਸਾਹਬ, ਤੁਸੀਂ ਖੁਦ

ਪਿੰਡ ਦੇ ਰਹਿਣ ਵਾਲੇ ਹੋ ਤੁਸੀਂ ਜਾਣਦੇ ਹੋ ਕਿ ਕਿਸੇ ਪਿੰਡ ਵਿਚ 7 ਤੇ ਕਿਸੇ ਪਿੰਡ ਵਿਚ 9 ਮੈਂਬਰ ਹੁੰਦੇ ਹਨ । ਸਾਡੇ ਐਕਟ ਦੇ ਮੁਤਾਬਕ ਸਰਪੰਚ ਦੀ election ਪੰਚ ਕਰਦੇ ਹਨ ਲੇਕਿਨ ਉਹ ਬੇਚਾਰਾ ਪੰਚ ਜਿਸ ਦੀ ਘਟ voice ਹੁੰਦੀ ਹੈ ਉਹ ਪੰਚਾਂ ਦੇ ਮਗਰ ਮਗਰ ਨਠਦਾ ਫਿਰਦਾ ਹੈ ਜਿਸ ਪਿੰਡ ਦੇ ਪੰਜ ਮੈਂਬਰ ਹੋਣ ਤਾਂ ਜੇ ਉਹ ਤਿੰਨ ਵੋਟਾਂ ਨਾ ਹਾਸਲ ਕਰ ਸਕੇ ਤਾਂ ਉਹ ਸਰਪੰਚ ਨਹੀਂ ਰਹਿ ਸਕਦਾ । ਇਨ੍ਹਾਂ ਔਕੜਾਂ ਦਾ ਉਸ ਨੂੰ ਸਾਹਮਣਾ ਕਰਨਾ ਪੈਂਦਾਂ ਹੈ ਤੇ ਇਨ੍ਹਾਂ ਵੋਟਾਂ ਨੂੰ ਪ੍ਰਾਪਤ ਕਰਨ ਲਈ ਉਸ ਨੂੰ ਪੰਚਾਂ ਦੀ ਖੁਸ਼ਾਮਦ ਕਰਨੀ ਪੈਂਦੀ ਹੈ ਤੇ ਇਸ ਤਰ੍ਹਾਂ ਕਈ ਗਲਤ ਚੀਜ਼ਾਂ ਕਰਨੀਆਂ ਪੈਂਦੀਆਂ ਹਨ । ਇਨ੍ਹਾਂ ਗਲਾਂ ਨਾਲ ਪਬਲਿਕ ਨੂੰ ਬਹੁਤ ਨੁਕਸਾਨ ਪਹੁੰਚਦਾ ਹੈ ਇਨ੍ਹਾਂ ਗਲਾਂ ਨੂੰ ਧਿਆਨ ਵਿਚ ਰਖਦੇ ਹੋਏ ਅਸਾਂ ਸਾਰੇ ਪਿੰਡ ਨੂੰ ਅਧਿਕਾਰ ਦਿਤਾ ਹੈ ਕਿ ਉਹ ਸਰਪੰਚ ਦੀ election ਕਰੇ । ਡਿਪਟੀ ਸਪੀਕਰ ਸਾਹਬ, ਜਿਹੜਾ ਸਰਪੰਚ ਚੁਣਿਆ ਜਾਇਆ ਕਰੇਗਾ ਉਸ ਨੂੰ ਪਿੰਡ ਦੀ ਬਹੁਗਿੰਤੀ ਦੀ ਹਿਮਾਇਤ ਹੋਇਆ ਕਰੇਗੀ । ਜੇ ਕਿਸੇ ਸਰਪੰਚ ਨੂੰ ਕਢਣ ਦੀ ਲੋੜ ਪੈ ਜਾਏ ਤਾਂ ਵੀ ਪਿੰਡ ਦੇ ਲੋਕ ਹੀ ਕਢਣਗੇ । ਡਿਪਟੀ ਸਪੀਕਰ ਸਾਹਬ, ਸਾਡੇ ਦੇਸ਼ ਦੇ ਸਮਾਜ ਅੰਦਰ ਦੋ categories ਦੇ ਲੋਕਾਂ ਨਾਲ ਧੱਕਾ ਹੋਇਆ ਹੈ—ਇਕ ਹਰੀਜਨਾਂ ਨਾਲ ਤੇ ਦੂਜਾ ਔਰਤਾਂ ਨਾਲ । ਹਰੀਜਨਾ ਲਈਂ ਤੇ ਸਾਡੇ Constitution ਨੇ ਕੁਝ seats reserve ਕੀਤੀਆਂ ਹਨ ਲੇਕਿਨ ਔਰਤਾਂ ਵਲ ਕਿਸੇ ਨਹੀਂ ਤਕਿਆ ! ਭਾਵੇਂ ਕਈ ਬੀਬੀਆਂ ਸੂਬਿਆਂ ਦੀਆਂ ਗਵਰਨਰ ਰਹਿ ਚੁਕਿਆਂ ਹਨ ਤੇ ਕਈ ਥਾਵਾਂ ਤੇ ਮਨਿਸਟਰ ਵੀ ਹਨ ਪਰ ਫੇਰ ਵੀ ਉਨ੍ਹਾਂ ਨੂੰ ਸਮਾਜ ਵਿਚ ਉਚੋਂ ਕਰਨ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ । ਜਿਥੇ ਹਰੀਜਨਾਂ ਵਾਸਤੇ ਪੰਚਾਇਤ ਐਕਟ ਵਿਚ seats reserve ਸਨ, ਪੈਪਸੂ ਵਿਚ ਨਹੀਂ ਸਨ ਹੁਣ ਇਸ ਬਿਲ ਵਿਚ ਸਾਰੇ ਪੰਜਾਬ ਵਿਚ ਹਰੀਜਨਾਂ ਲਈ seats reserve ਕਰ ਦਿਤੀਆਂ ਹਨ । ਔਰਤਾਂ ਨੂੰ ਇਖਤਿਆਰ ਦਿਤਾ ਹੈ ਕਿ ਉਹ election ਲੜ ਸਕਣ । ਜਿਥੇ ਬੀਬੀਆਂ elect ਨਾ ਹੋ ਸਕਣ ਉਥੇ ਪੰਚਾਇਤਾਂ ਨੂੰ ਇਖਤਿਆਰ ਦਿਤਾ ਹੈ ਕਿ ਔਰਤਾਂ ਨੂੰ co-opt ਕਰ ਸਕਣ । ਇਹ ਜ਼ਰੂਰੀ ਗੱਲ ਹੈ ਕਿ ਔਰਤਾਂ ਨੂੰ ਪੰਚਾਇਤਾਂ ਦੇ ਕੰਮ ਕਾਜ ਵਿਚ ਹਿੱਸਾ ਲੈਣ ਦੀ ਇਜਾਜ਼ਤ ਹੋਵੇ । ਪਹਿਲੇ ਨਿਆਏ ਪੰਚਾਇਤਾਂ ਸਨ । ਲੇਕਿਨ ਉਹ ਕਾਮਯਾਬ ਨਹੀਂ ਹੋਈਆਂ । ਇਸ ਲਈ ਨਿਆਏ ਪੰਚਾਇਤਾਂ ਦਾ provision ਹਟਾ ਦਿਤਾ ਗਿਆ ਹੈ । ਮੁਕਦਮੇ ਸੁਣਨ ਦੇ ਇਖਤਿਆਰ ਪਿੰਡ ਦੀਆਂ ਪੰਚਾਇਤਾਂ ਨੂੰ ਹੀ ਦਿਤੇ ਗਏ ਹਨ । ਪੰਜਾਬ ਵਿਚ ਜਿਥੇ ਅਦਾਲਤੀ ਪੰਚਾਇਤਾਂ ਮੌਜੂਦ ਸਨ ਜ਼ਿਆਦਾ ਅਧਿਕਾਰ ਉਨ੍ਹਾਂ ਨੂੰ ਹੀ ਦਿਤੇ ਗਏ ਹਨ ਜਿਥੇ ਮਹਿਸੂਸ ਕੀਤਾ ਜਾਏ ਕਿ ਅਦਾਲਤੀ ਪੰਚਾਇਤ ਜ਼ਰੂਰ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਬ, ਸਾਡਾ ਦੇਸ਼ ਸਦੀਆਂ ਤੋਂ ਪਛੜਿਆ ਹੋਇਆ ਹੈ । ਇਥੇ ਦੇਹਾਤਾਂ ਵਲ ਤਵਜੁਹ ਨਹੀਂ ਦਿਤੀ ਗਈ । ਸਾਡੀ ਸਰਕਾਰ ਦਾ ਇਹ ਖਿਆਲ ਹੈ ਕਿ ਦੇਹਾਤਾਂ ਨੂੰ ਅਗੇ ਲਿਆਂਦਾ ਜਾਏ । ਪਿੰਡਾਂ ਵਿਚ Young Farmers Clubs ਤੇ Mahila Mandal ਬਣਾਉਣ ਦੇ ਅਧਿਕਾਰ ਪੰਚਾਇਤਾਂ ਨੂੰ ਦਿਤੇ ਗਏ ਹਨ । ਖੇਲਾਂ ਨੂੰ organise ਕਰਨ ਦੇ ਅਧਿਕਾਰ ਇਸ ਬਿਲ ਰਾਹੀਂ ਪੰਚਾਇਤਾਂ ਨੂੰ ਦਿਤੇ ਗਏ ਹਨ ਤਾਂ ਜੋ ਪਿੰਡਾਂ ਦੇ ਨੌਜਵਾਨਾਂ ਨੂੰ ਇਕੱਠਾ ਕਰਕੇ ਉਨ੍ਹਾਂ ਦੀ ਤਵਜੁਹ ਦਿਹਾਤ ਸੁਧਾਰ ਦੇ ਕੰਮਾ ਵਲ ਲਗਾਈ ਜਾਏ । ਇਸ ਬਿਲ ਵਿਚ provision ਰਖਿਆ ਗਿਆ ਹੈ ਕਿ ਕਿਸ ਤਰੀਕੇ ਨਾਲ ਸੰਸਥਾਵਾਂ ਨੂੰ ਕੰਮ ਕਰਨਾ ਚਾਹੀਦਾ ਹੈ, ਡਿਪਟੀ ਸਪੀਕਰ ਸਾਹਬ, ਇਸ ਬਿਲ ਰਾਹੀਂ ਪੰਚਾਇਤਾਂ ਨੂੰ ਜ਼ਿਆਦਾ

[ਸਾਮੂਹਿਕ ਵਿਕਾਸ ਮੰਤ੍ਰੀ]

ਅਧਿਕਾਰ ਦਿਤੇ ਗਏ ਹਨ । ਜਿਹੜਾ ਰੁਪਿਆ ਪਿੰਡਾਂ ਦੀ Development ਲਈ ਖਰਚ ਕੀਤਾ ਜਾਵੇਗਾ ਉਹ ਸਾਰੇ ਦਾ ਸਾਰਾ ਪੰਚਾਇਤਾਂ ਦੀ ਰਾਹੀ ਕੀਤਾ ਜਾਏਗਾ । Community Development ਤੇ ਪੰਚਾਇਤ ਦੇ ਮਹਿਕਮੇ ਨੂੰ ਇਕੱਠਾ ਕਰ ਦਿਤਾ ਗਿਆ ਹੈ। ਜਦੋਂ ਪਿੰਡਾਂ ਦੇ ਸੁਧਾਰ ਲਈ ਰੁਪਿਆ ਖਰਚ ਕਰਨਾ ਹੁੰਦਾ ਸੀ ਤਾਂ ਪਿੰਡਾਂ ਵਿਚ ਕੋਈ Agency ਮੌਜੂਦ ਨਹੀਂ ਸੀ ਹੁੰਦੀ ਜੋ ਰੁਪਏ ਨੂੰ ਸਹੀ ਤਰੀਕੇ ਨਾਲ ਖਰਚ ਕਰ ਸਕੇ । Community Development ਦੇ ਕਰਮਚਾਰੀ ਹੁੰਦੇ ਸਨ ਜਿਹੜੇ ਪਿੰਡਾਂ ਵਿਚ ਜਾ ਕੇ ਵੇਖਦੇ ਸਨ ਕਿ ਕਿਸ ਤਰੀਕੇ ਨਾਲ ਪੈਸਾ ਖਰਚ ਕੀਤਾ ਜਾਏ । ਅੱਜ ਦੇ ਸਮੇ ਵਿਚ ਪਿੰਡਾਂ ਦੀ ਤਰੱਕੀ ਵਾਸਤੇ ਇਕ ਹੀ ਸੰਸਥਾ ਰਹਿ ਗਈ ਹੈ ਜਿਸ ਨੂੰ ਪੰਚਾਇਤ ਕਹਿੰਦੇ ਹਨ । Community Development ਤੇ Panchayats Department ਨੂੰ ਇਕੱਠਾ ਕਰ ਕੇ ਕੋਸ਼ਿਸ਼ ਕੀਤੀ ਗਈ ਹੈ ਕਿ ਪਿੰਡਾਂ ਵਿਚ ਰੁਪਿਆ ਪੰਚਾਇਤਾਂ ਦੀ ਮਾਰਫਤ ਖਰਚ ਕੀਤੇ ਜਾਏ । ਪੰਚਾਇਤਾਂ ਨੂੰ ਖਰਚ ਕਰਨ ਦੇ ਜਿਆਦਾ ਅਧੀਕਾਰ ਦਿਤੇ ਗਏ ਹਨ । ਜਿਥੇ ਸਰਕਾਰ ਪਿੰਡਾਂ ਦੀ development ਵਾਸਤੇ ਪੰਚਾਇਤਾਂ ਨੂੰ funds ਦੇਂਦੀ ਹੈ ਓਥੇ ਪੰਚਾਇਤਾਂ ਨੂੰ ਵੀ ਰੁਪਿਆ ਇਕੱਠਾ ਕਰਨ ਦੇ ਸਾਧਨ ਲਭਣੇ ਚਾਹੀਦੇ ਹਨ । ਜਿਥੇ ਪੰਚਾਇਤਾਂ ਨੂੰ ਜ਼ਿਆਦਾ ਖਰਚ ਕਰਨ ਦੇ ਅਧੀਕਾਰ ਮਿਲੇ ਹਨ ਓਥੇ ਇਸ ਬਿਲ ਵਿਚ provide ਕੀਤਾ ਗਿਆ ਹੈ ਕਿ ਕਿਸ ਕਿਸ ਢੰਗ ਨਾਲ ਪੰਚਾਇਤਾਂ ਪਿੰਡਾਂ ਵਿਚ ਟੈਕਸ ਲਾ ਕੇ ਆਪਣੀ ਆਮਦਨ ਨੂੰ ਵਧਾ ਸਕਦੀਆਂ ਹਨ ।

1 p.m.

ਡਿਪਟੀ ਸਪੀਕਰ ਸਾਹਬ, ਪੰਚਾਇਤਾਂ ਦੇ ਜ਼ਰੀਏ ਹੋਰ ਵੀ ਬਹੁਤ ਸਾਰੇ ਕੰਮ ਹੋਣੇ ਹਨ । ਆਪ ਨੂੰ ਪਤਾ ਹੈ ਕਿ ਪੰਜਾਬ ਵਿਚ District Boards ਨਹੀਂ । ਜੋ ਹਨ ਉਹ ਲੋਕਾਂ ਦੇ ਨੁਮਾਇੰਦਾ District Boards ਨਹੀਂ । ਅਸੀਂ ਏਸੇ ਸੈਸ਼ਨ ਵਿਚ ਪੰਚਾਇਤ ਸੰਮਤੀਆਂ ਅਤੇ ਜ਼ਿਲਾ ਪਰਿਸ਼ਦਾਂ ਦਾ ਬਿਲ ਲਿਆ ਰਹੇ ਹਾਂ । ਪੰਚਾਇਤ ਸੰਮਤੀਆਂ ਇਨ੍ਹਾਂ ਵਿਚੋਂ ਚੁਣਿਆਂ ਜਾਣਗੀਆਂ । ਜ਼ਿਲਾ ਕੌਂਸਲ ਵੀ ਪੰਚਾਇਤਾਂ ਦੀ ਮਾਰਫਤ ਚੁਣੀਆਂ ਜਾਣਗੀਆਂ । ਪੰਚਾਇਤਾਂ ਦੇ ਜ਼ਿੰਮੇ ਬਹੁਤ ਕੰਮ ਨੇ— ਇਹ ਜ਼ਿਲਾ ਕੌਂਸਲ ਬਣਾਉਨ, ਪੰਚਾਇਤ ਸੰਮਤੀਆਂ ਬਨਾਉਣ, ਪਿੰਡਾਂ ਵਿਚੋਂ ਪੈਸੇ ਇਕੱਠੇ ਕਰਨ ਅਤੇ ਪਿੰਡਾਂ ਤੇ ਉਨ੍ਹਾਂ ਨੂੰ ਖਰਚ ਕਰਨ ਪਿੰਡਾਂ ਦੀ ਬਿਹਤਰੀ ਵਾਸਤੇ ਤਾਕਿ ਪਿੰਡਾਂ ਦੇ ਲੋਕ ਸ਼ਹਿਰਾਂ ਵਿਚ ਜਾ ਕੇ, ਕਚਿਹਰੀਆਂ ਵਿਚ ਜਾ ਕੇ ਆਪਣਾ ਖਰਚ ਨਾ ਕਰਨ, ਪੰਚਾਇਤਾਂ ਨੂੰ ਫੌਜਦਾਰੀ ਮੁਕੱਦਮਿਆਂ ਤੇ ਦੀਵਾਨੀ ਮੁਕੱਦਮਿਆਂ ਦੇ ਫੈਸਲੇ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ, ਜਿਸ ਤਰ੍ਹਾਂ ਪੰਜਾਬ ਦੇ ਪਹਿਲੇ ਐਕਟ ਵਿਚ ਦਿਤਾ ਗਿਆ ਸੀ ।

ਇਹ ਥੋੜੀਆਂ ਜਿਹੀਆਂ ਗੱਲਾਂ ਨੇ ਇਹ ਤਬਦੀਲੀਆਂ ਨੇ ਜਿਹੜੀਆਂ ਅਸੀਂ ਪੰਚਾਇਤ ਐਕਟ ਵਿਚ ਲਿਆਂਦੀਆਂ ਨੇ । ਮੇਰਾ ਖਿਆਲ ਹੈ ਕਿ ਇਹ ਅਜਿਹੀਆਂ ਤਬਦੀਲੀਆਂ ਨਹੀਂ ਜਿਹੜੀਆਂ ਕਿਸੇ ਤੇ ਬੁਰਾ ਅਸਰ ਪਾਉਂਦੀਆਂ ਹੋਣ । ਇਹ ਐਸੀਆਂ ਨਹੀਂ ਜਿਨ੍ਹਾਂ ਨਾਲ ਪਿੰਡਾਂ ਨੂੰ ਨੁਕਸਾਨ ਹੋਵੇ । ਇਹ ਤਬਦੀਲੀਆਂ ਪਿੰਡਾਂ ਦੀ ਬਿਹਤਰੀ ਅਤੇ ਪਿੰਡਾਂ ਦੀ ਬਹਿਬੂਦੀ ਵਾਸਤੇ ਲਿਆਂਦੀਆਂ ਗਈਆਂ ਨੇ । ਮੈਂ ਆਸ ਕਰਦਾ ਹਾਂ ਕਿ ਏਸ ਤੇ ਬਹੁਤੀ ਬਹਿਸ ਨਾ ਕਰਦਿਆਂ ਹੋਈਆਂ ਏਸ ਬਿਲ ਨੂੰ ਜਿਤਨੀ ਜਲਦੀ ਹੋ ਸਕੇ ਪਾਸ ਕੀਤਾ ਜਾਏਗਾ ।

**Mr. Deputy Speaker :** Motion moved :—

That the Punjab Gram Panchayat (Amendment) Bill as reported by the Regional Committees be taken into consideration.

**चौधरी धर्म सिंह राठी** : On a point of order. मैं ने Rule 157 E (2) के तहत एक motion का नोटिस in the shape of an amendment दिया था.....

**Mr. Deputy Speaker :** Notice of an amendment for the circulation of the Bill for eliciting public opinion was received, but it has been disallowed as it was not in order.

Then there was also a notice of an amendment about the recommittal of this Bill to the Regional Committees. That has also been disallowed because notice was received late.

**चौधरी धर्म सिंह राठी** : मैं ने तो सवेरे आते ही यह amendment दे दी थी। मैं यह अर्ज़ करना चाहता हूं कि Rule 157 E की sub-section (2) में यह लिखा है:—

> " 157-E (2) When the member-in-charge moves that the Bill as reported by the regional committees be taken into consideration any member may move as an amendment that the Bill be recommitted to the regional committees."

जाहिर है कि मैं इस वक्त भी यह move कर सकता हूं।

**श्री उपाध्यक्ष** : इस का यह मतलब नहीं कि आप इस वक्त amendment का नोटिस दे सकते हैं। This does not mean that the hon. Member can give notice of an amendment just now.

**चौधरी धर्म सिंह राठी** : उस में कोई पाबन्दी नहीं कि दो दिन पहले दें। रात मेरे पास agenda पहुंचा, उस में यह bill था। आज सवेरें ही मैं ने notice दे दिया। यह बात उस वक्त consider हो सकती थी अगर यह Bill पहले agenda पर आया होता। यह in time है। मैं ने recommittal के लिये कहा है। आप time की बात कहते हैं। यह sub-section (2) बताती है कि इस के लिये कोई time मुकर्रर नहीं है।

**श्री उपाध्यक्ष** : यह Bill पहले भी एक बार agenda पर आ चुका है, बिल की कापियां तकसीम की जा चुकी हैं Rules के मुताबिक amendment तो motion की consideration से दो दिन पहले दी जानी चाहिए। क्या फायदा; खड़े हो कर कह दिया कि मैं ने amendment दी है। (This bill has already come on agenda and the copies of the bill has also been distributed. According to Rules the notices of amendment ought to be given sufficient two days before the commencement of consideration. In view of this what is the use of saying that the notice of an amendment had been given by him to-day

**चौधरी धर्म सिंह राठी** : पहले दें तो कहते हैं कि इतनी देर पहले क्यों दिया। बाद में दें तो कहते हैं कि देर से आया है।

**Mr. Deputy Speaker**: This is not the correct interpretation of the rules. When a motion has been moved, then an amendment to it can be moved provided the notice had b en given sufficiently in advance according to the Rules of procedure. Provision यह है कि amendment का नोटिस motion की consideration से दो दिन पहले देना चाहिए ताकि वह members में circulate हो सके । (This is not the correct interpretation of the Rules. When a motion has been moved, then an amendment to it can be moved provided the notice had been given sufficiently in advance according to the Rules of Procedure. The provision is that the notice of an amendment should be given two days before the commencement of the consideration of the motion, so that it may be circulated amongst the Members.)

**ਸਰਦਾਰ ਭੁਪਿੰਦਰ ਸਿੰਘ ਮਾਨ (ਸਮਾਨਾ, 'ਜਨਰਲ')** : ਡਿਪਟੀ ਸਪੀਕਰ ਸਾਹਿਬ, ਇਹ ਗਰਾਮ ਪੰਚਾਇਤ ਬਿਲ ਇਸ ਤੋਂ ਪਹਿਲਾਂ ਇਸ ਈਵਾਨ ਵਿਚ introduce ਹੋ ਚੁਕਿਆ ਸੀ ਅਤੇ ਇਹ ਪੰਜਾਬੀ ਅਤੇ ਹਿੰਦੀ ਰਿਜਨਲ ਕਮੇਟੀਆਂ ਵੱਲੋਂ ਮੰਜ਼ੂਰ ਹੋਇਆ ਇਹ ਬਿਲ ਸਾਡੇ ਸਾਹਮਣੇ ਆਇਆ ਹੈ । ਵਿਧਾਨ ਦੇ ਵਿਚ ਇਹ ਮਨਾਹੀ ਹੈ ਕਿ ਅਸੀਂ ਇਸ ਦੇ ਵਿਚ ਬਹੁਤ ਤਬਦੀਲੀਆਂ ਨਹੀਂ ਕਰ ਸਕਦੇ । ਅਗਰ ਅਸੀਂ ਇਸ ਦੇ ਵਿਚ ਇੰਤਹਾਈ ਨਤੀਜੇ ਰੱਖਣ ਵਾਲੀ ਕੋਈ ਤਬਦੀਲੀ ਕਰੀਏ ਤਾਂ ਇਸ ਅਸੈਂਬਲੀ ਨੂੰ ਇਹ ਪਾਸ ਕਰਨ ਦਾ ਅਖਤਿਆਰ ਨਹੀਂ । ਯਾ ਤਾਂ ਇਹ ਬਿਲ ਦੂਸਰੀ ਦਫਾ ਰਿਜਨਲ ਕਮੇਟੀਆਂ ਨੂੰ ਭੇਜਿਆ ਜਾ ਸਕਦਾ ਹੈ ਯਾ ਗਵਰਨਰ ਸਾਹਿਬ ਨੂੰ ਸਾਲਸੀ ਦੇ ਤੌਰ ਤੇ refer ਕੀਤਾ ਜਾਏ । ਇਹ ਪਹਿਲੀ ਵਾਰੀ ਹੈ ਜਿਸ ਨੂੰ ਇਸ ਈਵਾਨ ਵਿਚ ਅਸੀਂ ਇਸ ਦੇ ਮੁਤੱਲਿਕ ਆਮ discussion ਦਾ ਮੌਕਾ ਕਹਿ ਸਕੀਏ । ਇਹ ਕਿਤਨਾ ਅਹਿਮ ਬਿਲ ਹੈ ਕਿ ਪਿਛਲੇ ਕਈ ਸਾਲਾਂ ਤੋਂ ਪੰਚਾਇਤਾਂ ਦੀਆਂ ਈਲੈਕਸ਼ਨਾਂ ਰੁਕੀਆਂ ਪਈਆਂ ਨੇ, ਪੰਜਾਬ ਔਰ ਪੈਪਸੂ ਵਿਚ ਮਹਿਜ਼ ਇਸ ਬਿਲ ਦੇ ਇੰਤਜ਼ਾਰ ਦੀ ਵਜ੍ਹਾ ਕਰਕੇ । ਇਹ ਕਿਹਾ ਜਾਂਦਾ ਰਿਹਾ ਹੈ ਕਿ ਇਲੈਕਸ਼ਨਾਂ ਏਸ ਕਰਕੇ ਨਹੀਂ ਕਰਵਾਉਂਦੇ ਕਿਉਂਕਿ ਪੰਜਾਬ ਔਰ ਪੈਪਸੂ ਦੇ ਪੰਚਾਇਤ ਬਿਲਾਂ ਨੂੰ ਮਿਲਾ ਕੇ ਇਕ ਇਕੱਠਾ, consolidated ਬਿਲ ਲਿਆ ਰਹੇ ਹਾਂ । ਮੈਂ ਪਸੰਦ ਕਰਦਾ ਜੇ ਏਸ ਨੂੰ ਮਹਿਜ਼ ਤਰਮੀਮੀ ਬਿਲ ਕਹਿ ਕੇ ਨਾ ਲਿਆਇਆ ਜਾਂਦਾ । ਸਾਡੇ ਸਾਹਮਣੇ ਪਿਛਲੇ ਕਿੰਨਿਆਂ ਹੀ ਸਾਲਾਂ ਦੇ ਤਜਰਬੇ ਹਨ । ਪੈਪਸੂ ਵਿਚ ਇਨ੍ਹਾਂ ਪੰਚਾਇਤਾਂ ਨੇ ਕਾਫੀ ਕੰਮ ਕੀਤਾ ਹੈ ਔਰ ਪੰਜਾਬ ਵਿਚ ਵੀ ਕਾਫੀ ਕੰਮ ਕੀਤਾ ਹੈ ।ਏਸ ਦੇ ਮੁਤੱਲਿਕ ਸਾਰੀ ਬਿਹਤਰੀ ਨੂੰ ਨਿਗਾਹ ਵਿਚ ਰਖਦਿਆਂ ਹੋਇਆਂ ਅਗਰ ਇਕ comprehensive consolidated ਨਵਾਂ ਬਿਲ ਲਿਆਇਆ ਜਾਂਦਾ ਤਾਂ ਫਿਰ ਉਸ ਦੀ ਪਹੁੰਚ ਇਤਨੀ ਵਿਸ਼ਾਲ ਹੋ ਜਾਂਦੀ, ਇਤਨੀ ਵਸੀਹ ਹੋ ਜਾਂਦੀ ਕਿ ਅਸੀਂ ਇਸ ਦੇ ਸਾਰੇ ਤਜਰਬਿਆਂ ਨੂੰ ਏਥੇ ਮੁਬਾਹਸੇ ਵਿਚ ਔਰ ਬਹਿਸ ਵਿਚ ਲਿਆ ਸਕਦੇ । ਲੇਕਿਨ ਇਹ amending ਬਿਲ ਦੀ ਸ਼ਕਲ ਵਿਚ ਲਿਆਂਦਾ ਗਿਆ ਹੈ, ਤਰਮੀਮੀ ਸ਼ਕਲ ਵਿਚ ਲਿਆਂਦਾ ਗਿਆ ਹੈ, ਜਿਸ ਨਾਲ ਸਾਡੀ ਬਹਿਸ ਨੂੰ ਪਾਬੰਦ ਔਰ circumscribed ਦਿਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਜੇਕਰ ਇਹ ਬਿਲ amending ਬਿਲ ਦੀ ਸ਼ਕਲ ਵਿਚ ਦੋ ਕਲਾਜ਼ਾਂ ਦੇ ਵਿਚ ਹੁੰਦਾ,

ਤਾਂ ਇਸ ਨੂੰ amending ਬਿਲ ਕਿਹਾ ਜਾ ਸਕਦਾ ਸੀ। ਲੇਕਿਨ ਇਹ amending ਬਿਲ ਜਿਸ ਸ਼ਕਲ ਵਿਚ ਲਿਆਂਦਾ ਗਿਆ ਹੈ, ਇਸ ਨੇ confusion ਨੂੰ increase ਕਰ ਦਿਤਾ ਹੈ। ਇਹ ਬਿਲ ਲਿਆਉਣ ਦਾ ਮਤਲਬ ਇਹ ਹੈ ਕਿ ਅਸੀਂ ਪੈਪਸੂ ਵਿਚੋਂ ਚੰਗੀਆਂ ੨ ਚੀਜ਼ਾਂ ਉਧਾਰ ਲਈਆਂ ਹਨ। ਕੀ ਇਹ ਇਕ ਮਹਿਜ਼ superiority complex ਨਹੀਂ ਕਿ ਐਸੇ ਬਿਲ ਨੂੰ ਓਥੇ application ਲਈ ਵੀ ਬਣਾ ਦਿਤਾ ਗਿਆ ਹੈ। ਪਹਿਲਾਂ ਇਹ ਕਿਹਾ ਹੈ ਕਿ 1952 ਦਾ ਜਿਹੜਾ ਪੰਜਾਬ ਦਾ ਪੰਚਾਇਤ ਐਕਟ ਹੈ ਉਹ ਪੈਪਸੂ ਤੋਂ ਲਵਾਂਗੇ ਔਰ ਫਿਰ ਇਸ ਸ਼ਕਲ ਵਿਚ amending ਸ਼ਕਲ ਵਿਚ ਲਿਆ ਕੇ application ਵੀ ਐਸੇ ਦੇ ਜ਼ਰੀਏ ਕੀਤੀ ਗਈ ਹੈ। ਜੇ ਇਹ ਗੱਲ ਸੱਚੀ ਹੈ ਕਿ ਤੁਸੀਂ ਪੈਪਸੂ ਕੋਲੋਂ ਅਨੇਕ ਔਰ ਅਧਿਕ ਚੀਜ਼ਾਂ ਉਧਾਰ ਲੈ ਕੇ ਇਸ ਵਿਚ ਪਾਈਆਂ ਨੇ ਤਾਂ ਇਸ ਗੱਲ ਵਿਚ ਤੁਹਾਨੂੰ ਸੰਕੋਚ ਔਰ ਸੰਗ ਕਿਉਂ ਹੈ ? ਜੇ ਇਹ ਕਹਿ ਦਿੰਦੇ ਕਿ ਪੈਪਸੂ ਦਾ ਹੀ ਪੰਚਾਇਤ ਬਿਲ ਪੰਜਾਬ ਦੇ ਉਤੇ ਵੀ ਲਾਗੂ ਕੀਤਾ ਜਾਂਦਾ ਹੈ। ਤੁਸੀਂ ਇਸ ਬਿਲ ਵਿਚ ਪੰਜਾਬ ਦੇ ਕਾਨੂੰਨਾਂ ਵਿਚੋਂ ਕੋਈ ਵੀ substantive ਤੇ ਵਜ਼ਨੀ ਚੀਜ਼ ਸ਼ਾਮਲ ਨਹੀਂ ਕੀਤੀ। ਜੇ ਵਜ਼ਨ ਹੈ ਇਲੈਕਸ਼ਨਾਂ ਦਾ, ਪੰਚਾਇਤਾਂ ਦੀ ਤਸ਼ਕੀਲ ਦਾ ਔਰ ਉਸ ਦੇ ਅਖਤਿਆਰਾਤ ਦਾ ਤਾਂ ਇਹ ਤਾਂ ਤੁਸੀਂ ਸਾਰਾ ਪੈਪਸੂ Law ਵਿਚੋਂ ਲਿਆ ਹੈ, ਪੰਜਾਬ ਵਿਚੋਂ ਤਾਂ ਲਿਆ ਹੀ ਨਹੀਂ। ਲੇਕਿਨ ਪੰਜਾਬ ਦੇ ਸੈਕਰੇਟੇਰੀਏਟ ਔਰ ਵਜ਼ੀਰਾਂ ਦੀ ਇਹ ਇਕ ਆਮ ਆਦਤ ਹੋ ਗਈ ਹੈ ਕਿ ਪੈਪਸੂ ਦੇ ਚੰਗੇ ਕਾਨੂੰਨਾਂ ਨੂੰ ਮੁਨਾਸਬ ਦਰਜਾ ਔਰ ਮਹੱਤਤਾ ਨਹੀਂ ਦਿਤੀ ਜਾ ਰਹੀ। ਇਸ amending ਸ਼ਕਲ ਵਿਚ ਤੇ confused way ਵਿਚ ਇਹ ਬਿੱਲ ਲਿਆਂਦਾ ਗਿਆ ਹੈ।

ਇਸ ਸਾਰੇ ਦੇ ਸਾਰੇ ਬਿਲ ਨੂੰ ਪੜ੍ਹ ਕੇ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਐਨੀ ਲਚਕ ਵਾਲਾ, ਐਨਾ loosly worded ਔਰ badly drafted ਬਿੱਲ ਅਜੇ ਤਕ ਇਸ ਅਸੈਂਬਲੀ ਵਿਚ ਪੇਸ਼ ਨਹੀਂ ਹੋਇਆ। ਸ਼ਾਇਦ ਪੰਚਾਂ ਦੀ ਫਯਾਜ਼ੀ ਦੀ spirit ਵਿਚ ਇਹ ਬਿਲ draft ਕੀਤਾ ਗਿਆ ਹੋਵੇ ਕਿ ਇੰਝ ਨਾ ਹੋਇਆ ਤੇ ਉਂਝ ਕਰ ਲਵਾਂਗੇ। ਉਂਝ ਨਾ ਹੋਇਆ ਤਾਂ ਇੰਝ ਕਰ ਲਵਾਂਗੇ ਪਰ ਅੱਜ ਤਕ ਜਿੰਨੇ ਬਿਲ ਮੇਰੇ ਵੇਖਣ ਵਿਚ, ਮੇਰੇ ਤਜਰਬੇ ਵਿਚ ਆਏ ਹਨ ਇਹ ਪਹਿਲਾ ਬਿੱਲ ਹੈ ਜਿਸ ਨੇ ਨਵੀਆਂ ਨਵੀਆਂ ਰਾਹਵਾਂ ਔਰ ਨਵੀਆਂ ਨਵੀਆਂ ਜ਼ਬਾਨਾਂ ਅਖਤਿਆਰ ਕੀਤੀਆਂ ਹਨ। ਅਜੇ ਤਕ ਜਿਤਨੇ ਵੀ ਬਿੱਲ ਬਣੇ ਔਰ ਜਿਨ੍ਹਾਂ ਨੇ ਐਕਟ ਦੀ ਸ਼ਕਲ ਅਖਤਿਆਰ ਕੀਤੀ। ਉਨ੍ਹਾਂ ਵਿਚ ਇਹੀ ਹੁੰਦਾ ਰਿਹਾ ਹੈ ਕਿ delegated authority ਗੌਰਮੈਂਟ ਕੋਲ ਰਹਿੰਦੀ ਹੈ ਯਾਨੀ rules ਬਨਾਉਣ ਦੇ ਅਖਤਿਆਰ ਗੌਰਮੈਂਟ ਨੂੰ ਦਿਤੇ ਜਾਂਦੇ ਹਨ ਲੇਕਿਨ ਫੇਰ ਵੀ ਉਸ ਉਤੇ ਕੁਝ ਪਾਬੰਦੀਆਂ ਆਇਦ ਹੁੰਦੀਆਂ ਹਨ ਕਿ ਮਤਾਂ ਕਿਤੇ rules ਐਸੇ ਨਾ ਬਣਾ ਲਏ ਜਾਣ ਜੋ ਐਕਟ ਦੇ ਨਾਲ ਤਜ਼ਾਦ ਰੱਖਣ। ਅੱਜ ਸਪੀਕਰ ਸਾਹਿਬ ਨੇ ਵੀ ਇਸ House ਵਿਚ observe ਕੀਤਾ ਹੈ ਕਿ rules ਬਨਣ ਤੋਂ ਬਾਅਦ ਉਹ invariably ਅਸੈਂਬਲੀ ਦੀ Table ਤੇ ਰਖੇ ਜਾਣ ਤਾਕਿ ਮੈਂਬਰਾਂ ਨੂੰ ਇਹ ਵੇਖਣ ਦਾ ਮੌਕਾ ਮਿਲ ਜਾਵੇ ਕਿ ਆਇਆ ਉਸ Act ਦੇ ਬਲੇ ਬਣੇ ਹੋਏ rules ਉਸ ਦੀ contradiction ਤਾਂ ਨਹੀਂ ਕਰਦੇ, ਮੁਤਜ਼ਾਦ ਤਾਂ ਨਹੀਂ; ਅਖਤਿਆਰਾਂ ਦੇ ਦਾਇਰੇ ਦੇ ਅੰਦਰ ਹੀ ਹਨ ਜਾਂ executive ਨੇ ਐਸੇ ਅਖਤਿਆਰਾਤ ਆਪਣੇ ਹੱਥ

[ਸਰਦਾਰ ਭੁਪਿੰਦਰ ਸਿੰਘ ਮਾਨ]

ਵਿਚ ਲੈ ਲਏ ਹਨ ਜਿਨ੍ਹਾਂ ਉਤੇ ਕਾਨੂੰਨ ਦਾ check ਨਾ ਰਿਹਾ ਹੋਵੇ । ਡਿਪਟੀ ਸਪੀਕਰ ਸਾਹਿਬ, ਇਹ ਮਹਿਜ਼ ਇਕ ਡਰ ਵਾਲੀ ਗਲ ਹੀ ਨਹੀਂ; ਬਲਕਿ ਜ਼ਰੂਰੀ ਹੈ ਕਿ ਜਿਹੜੇ rules ਬਣਾਏ ਜਾਣ ਉਹ ਬੜੇ ਸੋਚ ਸਮਝ ਕੇ ਬਣਾਏ ਜਾਣ । ਜਨਾਬ ਨੇ ਵੇਖਿਆ ਹੋਵੇਗਾ ਕਿ ਅਜ ਸਾਡੇ ਕੋਲ ਇਕ ਨਵੇਂ Amending Bill ਦਾ notice ਪਹੁੰਚਿਆ ਹੈ ਜਿਹੜਾ ਕਿ ਪੰਜਾਬ ਦੀ ਸਰਕਾਰ ਇਸ ਈਵਾਨ ਵਿਚ ਲਿਆਉਣ ਲਈ ਮਜਬੂਰ ਹੋਈ ਹੈ । ਕਿਉਂ ? ਇਸ ਲਈ ਕਿ High Court ਨੇ ਆਪਣੀ ruling ਵਿਚ ਕਿਹਾ ਹੈ ਕਿ rules Act ਦੇ ਹੀ ਉਲਟ ਹਨ ਔਰ ultra vires ਹਨ । ਇਹ consolidation ਦਾ Act ਹੈ । ਇਹ ਮੈਂ ਸਿਰਫ ਮਿਸਾਲ ਵਜੋਂ ਦਸਿਆ ਹੈ । ਇਸ ਲਈ ਇਕ ਪਾਸੇ ਤਾਂ ਐਨੇ check ਹੋਣ, ਬੜਾ ਝਿਜਕ ਝਿਜਕ ਕੇ ਇਹ House Executive ਨੂੰ ਇਖਤਿਆਰ ਦਿੰਦਾ ਹੋਵੇ ਤੇ ਵਾਰੇ ਵਾਰੇ ਜਾਈਏ ਇਸ ਬਿੱਲ ਨੂੰ ਪੇਸ਼ ਕਰਨ ਵਾਲਿਆਂ ਦੇ ਜਿਨ੍ਹਾਂ ਨੇ ਸ਼ਹਿਣਸ਼ਾਹੀਅਤ ਦੇ ਅਖਤਿਆਰ ਆਪਣੇ ਕੋਲ ਰਖੇ ਹਨ । ਇਹ ਚੀਜ਼ ਕਿਸੇ ਤਰ੍ਹਾਂ ਵੀ dictatorship ਤੋਂ ਘਟ ਨਹੀਂ । ਮੈਂ challenge ਕਰਦਾ ਹਾਂ ਵਜ਼ੀਰ ਸਾਹਿਬ ਨੂੰ ਕਿ ਮੈਨੂੰ ਕੋਈ ਐਸਾ Act ਵਖਾ ਦੇਣ ਜਿਸਦੇ ਵਿਚ ਇਸ ਕਿਸਮ ਦੀ clause ਆਈ ਹੋਵੇ ਜੇ ਇਸ ਤਰ੍ਹਾਂ ਹੋ ਇਸ ਤੇ ਮੇਰਾ ਦਿਲ ਭਾਵੇਂ ਨਾ ਵੀ ਕਰੇ ਤਦ ਵੀ ਮੈਂ ਉਨ੍ਹਾਂ ਦੇ ਹੱਥ ਚੁੰਮਾਂਗਾ । ਜਨਾਬ ਤੁਸੀਂ ਇਸ ਦੀ ਵੁਸਅਤ ਦਾ ਮੁਲਾਹਜ਼ਾ ਕਰੋ । ਸਾਰਾ ਕਾਨੂੰਨ ਬਣਿਆ ਹੋਇਆ ਹੈ ਪੰਜਾਬ ਦਾ ਅਲੱਗ ਹੈ ਤੇ ਪੈਪਸੂ ਦਾ ਅਲੱਗ । ਫੇਰ ਵੀ ਇਹ ਇਨ੍ਹਾਂ ਨੂੰ study ਕਰਨ ਲਈ ਪੂਰੀਆਂ details ਵਿਚ ਗਏ ਹਨ । ਵਸੀਹ ਤੋਂ ਵਸੀਹ ਅਖਤਿਆਰ ਲੈਣ ਦੀ ਕੋਸ਼ਿਸ਼ ਕੀਤੀ ਹੈ; ਕੋਈ ਗਲ ਨਹੀਂ ਛੱਡੀ । ਫੇਰ ਵੀ ਇਨ੍ਹਾਂ ਨੇ ਸੋਚਿਆ ਕਿ ਐਨਾ ਕੁਝ ਕਰਨ ਦੇ ਬਾਵਜੂਦ ਵੀ ਸ਼ਾਇਦ ਕੋਈ ਕਸਰ ਰਹਿ ਗਈ ਹੋਵੇ; ਜਾਂ ਇਸ ਨੂੰ draft ਕਰਨ ਵਾਲੇ ਪੂਰੀ ਤਰ੍ਹਾਂ confident ਨਾ ਹੋਣ, ਜ਼ਾਹਿਰੀ ਤੌਰ ਤੇ ਉਨ੍ਹਾਂ ਵਿਚ ਕੋਈ ਕਮੀ ਹੋਵੇ; ਇਸ ਲਈ ਅਖਤਿਆਰਾਤ ਦੀ ਐਨੀ ਵੁਸਅਤ ਦੇ ਬਾਵਜੂਦ ਇਸ ਬਿਲ ਵਿਚ ਇਕ clause ਰਖੀ—ਕਿਆ ਸੋਹਣੀ clause ਰਖੀ ਕਿ.......

> "If any difficulty arises in giving effect to the provisions of the principal Act as amended by this Act, the State Government may by order notified in the Official Gazette make such provisions or give such directions as appear to it to be necessary or expedient for the removal of the difficulty."

ਜਨਾਬ, ਗੌਰਮੈਂਟ principal Act ਨੂੰ ਪਾਸ ਕਰਦੀ ਹੈ । ਇਸ ਨੂੰ ਵਰਤੋਂ ਵਿਚ ਲਿਆਉਂਦੀ ਹੈ, ਦੋਨੋਂ ਵੱਖਰੇ ਵੱਖਰੇ Acts ਦੀਆਂ ਡੇਢ੍ਹ ਦੋ ਸੌ clauses ਨੂੰ in details examine ਕਰਦੀ ਹੈ, ਉਸ ਦੇ ਬਾਅਦ ਨਵਾਂ ਬਿੱਲ amendment ਦੀ ਸ਼ਕਲ ਵਿਚ ਲਿਆਉਂਦੀ ਹੈ । ਉਹ Regional Committees ਵਿਚ ਜਾਂਦਾ ਹੈ, ਉਥੋਂ ਮੰਜ਼ੂਰ ਹੋਕੇ ਆਉਂਦਾ ਹੈ, ਫਿਰ ਇਸ ਅਸੈਂਬਲੀ ਵਿਚ ਪਾਸ ਹੁੰਦਾ ਹੈ । ਇਸ ਤੋਂ ਬਾਅਦ department rules ਬਣਾਉਂਦਾ ਹੈ । ਉਹ rules ਇਸ House ਵਿਚ ਪੇਸ਼ ਹੁੰਦੇ ਹਨ । ਇਥੋਂ ਉਹ Subordinate Legislation Committee ਕੋਲ ਭੇਜੇ ਜਾਂਦੇ ਹਨ ਜਿਹੜੀ ਉਨ੍ਹਾਂ ਨੂੰ scrutinise ਕਰਦੀ ਹੈ । ਲੇਕਿਨ ਫੇਰ ਵੀ,

ਜਨਾਬ, ਇਸ ਬਿਲ ਵਿਚ ਇਹ provision ਕੀਤਾ ਗਿਆ ਹੈ ਕਿ ਇਸ ਸਾਰੇ procedure ਚੋਂ ਲੰਘਣ ਦੇ ਬਾਵਜੂਦ ਅਗਰ ਕੋਈ ਕਮੀ ਜਾਂ ਮੁਸ਼ਕਲ ਮਹਿਸੂਸ ਹੋਵੇ ਤਾਂ ਗੌਰਮੈਂਟ ਅਖਤਿਆਰ ਲੈਣਾ ਚਾਹੁੰਦੀ ਹੈ ਕਿ official Gazette ਵਿਚ notify ਕਰਕੇ ਪੰਚਾਇਤਾਂ ਨੂੰ ਉਸ ਮੁਸ਼ਕਲ ਨੂੰ ਦੂਰ ਕਰਨ ਲਈ ਨਵੀਆਂ directions ਦੇ ਸਕਦੀ ਹੈ—ਜੋ ਮਰਜੀ ਹੋਵੇ ਕਰ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਦਿਲ ਵਿਚ ਮੁਹੱਬਤ ਦਾ ਬੇਪਨਾਹ ਜਜ਼ਬਾ ਵੀ ਹੋਵੇ, ਕਿੰਨਾ ਵੀ ਲਿਹਾਜ਼ ਹੋਵੇ ਔਰ ਉਹ ਇਸ ਲਈ ਕਿ ਪਿਛੜੀ ਰਹੀ ਸ਼੍ਰੇਣੀ ਦੇ ਵੀਰ ਪੰਚਾਇਤਾਂ ਦੇ ਮਨਿਸਟਰ ਹਨ—ਨਵੇਂ ਨਵੇਂ ਪੰਚਾਇਤਾਂ ਦੇ ਮੈਂਬਰ ਬਣੇ ਹਨ ਪਰ ਜੇ ਇਹ, ਇਹ ਕਹਿਣ ਕਿ ਸਾਡੇ ਰਸਤੇ ਵਿਚ ਆਉਣ ਵਾਲੀ ਕਿਸੇ ਵੀ ਔਕੜ ਜਾਂ ਤਕਲੀਫ ਨੂੰ—ਜਿਸ ਦਾ ਇਸ stage ਤੇ ਬਿਲਕੁਲ ਕੋਈ idea ਹੀ ਨਾ ਹੋਵੇ—ਦੂਰ ਕਰਨ ਲਈ unbridled ਅਖਤਿਆਰ ਦੇ ਦਿਉ ਤਾਂ ਮੈਂ ਮਜ਼ਬੂਰ ਹਾਂ ਇਹ ਕਹਿਣ ਲਈ ਕਿ ਇਹ ਸਾਥੋਂ ਨਹੀਂ ਜੇ ਹੋਣ ਲਗਾ ਭਾਈ ! ਇਹ ਤਾਂ ਮੈਂ ਮੰਨਦਾ ਹਾਂ ਕਿ past ਵਿਚ ਹਰੀਜਨਾਂ ਨਾਲ ਬੜਾ ਧੱਕਾ ਹੁੰਦਾ ਰਿਹਾ ਹੈ ਔਰ ਚਿਰਾਂ ਤੋਂ society ਦਾ ਇਹ ਅੰਗ—ਸਾਡੇ ਵੀਰ ਧੱਕੇਸ਼ਾਹੀ ਦਾ ਸ਼ਿਕਾਰ ਹੁੰਦੇ ਰਹੇ ਹਨ ਪਰ ਉਸ ਧਕੇਸ਼ਾਹੀ ਦੇ ਪਿਛੇ ਕਾਨੂੰਨ ਦਾ ਤਾਂ ਕੋਈ ਅਖਤਿਆਰ ਨਹੀਂ ਸੀ। ਕਾਨੂੰਨੀ ਮਹੱਤਾ ਔਰ sanction ਕੋਈ ਨਹੀਂ ਸੀ। ਵਾਰੇ ਵਾਰੇ ਜਾਈਏ ਇਨ੍ਹਾਂ ਹਰੀਜਨ ਵੀਰਾਂ ਦੇ ਕਿ ਹੁਣ ਜਦੋਂ ਅਖਤਿਆਰ ਉਨ੍ਹਾਂ ਦੇ ਹਥ ਵਿਚ ਆਏ ਹਨ ਤਾਂ ਸਾਡੇ ਕੋਲੋਂ ਕਾਨੂੰਨੀ ਸ਼ਕਲ ਦਵਾਉਣਾ ਚਾਹੁੰਦੇ ਹਨ ਕਿ ਹੁਣ ਤੋਂ ਬਾਅਦ ਲਗਾਮ ਸਾਡੇ ਹੱਥ ਵਿਚ ਜੇ, ਜੋ ਚਾਹੀਏ, ਕਰੀਏ; ਤੁਸਾਂ ਸਾਨੂੰ ਨਹੀਂ ਜੇ ਰੋਕਣਾ !! ਭਾਈ ! ਧੱਕਾ ਬੇਸ਼ਕ ਕਰੋ ਪਰ ਧੱਕਾ ਅਜਿਹਾ ਕਰੋ ਕਿ ਜਿਸ ਦੀ ਮਾਰ ਪਚ ਵੀ ਸਕੇ—ਕਾਨੂੰਨ ਦੇ ਮੁਤਾਬਕ ਕਰੋ, ਰਵਾਇਆਤ ਦੇ ਮੁਤਾਬਕ ਕਰੋ, conventions ਦੇ ਮੁਤਾਬਕ ਕਰੋ। ਸਾਡੇ ਕੋਲੋਂ ਅਖਤਿਆਰਾਤ ਮੰਗਦੇ ਹੋ, ਅਖਤਿਆਰਾਤ ਨਾਲ ਧੱਕਾ ਕਰਦੇ ਹੋ ਔਰ ਨਾਲ ਹੀ ਸਾਡੇ ਹੱਥ ਪਾਬੰਦ ਕਰਨਾ ਚਾਹੁੰਦੇ ਹੋ ? ਮੈਂ ਮਹਿਜ਼ ਮਜ਼ਾਕ ਵਿਚ ਹੀ ਇਹ ਗਲ ਨਹੀਂ ਕਹਿੰਦਾ, ਸਗੋਂ ਈਮਾਨਦਾਰੀ ਨਾਲ ਮਹਿਸੂਸ ਕਰਦਾ ਹਾਂ ਕਿ Secretariat ਤੁਹਾਨੂੰ ਹੀ ਨਹੀਂ; ਤੁਹਾਡੇ ਰਾਹੀਂ ਇਸ ਅਸੈਂਬਲੀ ਨੂੰ ਜਵਾਬਦਿਹ ਹੈ ਔਰ ਇਸ ਮਾਮਲੇ ਵਿਚ Executive ਯਾਨੀ department ਵਾਲਿਆਂ ਨੇ ਇਸ House ਨਾਲ ਮਜ਼ਾਕ ਕੀਤਾ ਹੈ ਜਿਹੜਾ ਕਿ ਇਸ ਨੂੰ ਨਹੀਂ ਸੀ ਕਰਨਾ ਚਾਹੀਦਾ। ਸ਼ਾਇਦ ਤੁਹਾਡਾ ਇਹ ਖਿਆਲ ਸੀ ਕਿ routine ਵਿਚ ਇਹ provision ਅਸੈਂਬਲੀ ਕੋਲੋਂ ਪਾਸ ਕਰਵਾ ਲਵਾਂਗੇ। ਪਰ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਜਮਹੂਰੀਅਤ ਚਲਦੀ ਤਦ ਹੈ, ਇਸ ਦੀ prestige ਕਾਇਮ ਤਦ ਹੀ ਰਹਿ ਸਕਦੀ ਹੈ ਜਦ ਕਾਨੂੰਨ ਦੇ ਅਖਤਿਆਰਾਤ ਸਾਰੇ ਅਸੈਂਬਲੀ ਕੋਲ ਕਾਇਮ ਰਹਿਣ। ਯਾਨੀ ਹਰ ਚੀਜ਼ ਲਈ ਪਹਿਲਾ ਔਰ ਆਖਰੀ check ਅਸੈਂਬਲੀ ਕੋਲ ਰਹੇ। ਲੇਕਿਨ ਜੇ ਮੈਂ ਇਸ ਰਵਾਜ ਨੂੰ ਥਾਪੀ ਦਵਾਂ ਔਰ ਇਹੋ ਜਿਹੀ section ਔਰ clause ਮੰਨ ਲਵਾਂ ਜਿਹੜੀ ਕਿ ਐਨੀ ਮੁਹਮਲ, vague ਔਰ extensive nature ਦੀ ਹੋਵੇ—ਜਿਸਦੀ limit ਹੀ ਕੋਈ ਨਾ ਹੋਵੇ—ਤਾਂ ਮੈਂ ਸਮਝਦਾ ਹਾਂ ਕਿ ਬਤੌਰ ਇਸ House ਦੇ ਇਕ ਮੈਂਬਰ ਦੇ ਮੈਂ ਆਪਣੇ ਫ਼ਰਾਇਜ਼ ਤੋਂ ਕੋਤਾਹੀ ਕਰ ਰਿਹਾ ਹੋਵਾਂਗਾ (*cheers*) ਇਸ ਲਈ ਮੈਂ ਕਹਾਂਗਾ ਕਿ clause 25 ਜਿਸ ਤਰ੍ਹਾਂ ਹੈ ਇਹ ਇਕ ਜ਼ਬਰਦਸਤ farce ਹੈ। ਹਾਂ, ਜੇ ਇਹ ਚਾਹੁੰਣ ਤਾਂ ਇਸ

[ਸਰਦਾਰ ਭੁਪਿੰਦਰ ਸਿੰਘ ਮਾਨ]

ਤਰ੍ਹਾਂ ਬੇਸ਼ਕ ਕਰ ਲੈਣ ਕਿ Rules shall be framed under this Act by an appropriate authority and those will be placed on the Table of the House. ਇਸ ਕਿਸਮ ਦੀ rule making power ਤਾਂ ਬਿਲਾਸ਼ਕ ਲੈ ਲੈਣ ਲੇਕਿਨ ਜੇ ਇਹ ਕਹਿਣ ਕਿ ਕਿਸੇ ਕਿਸਮ ਦੀ difficulty arise ਹੋਵੇ ਤਾਂ ਉਸ ਨੂੰ remove ਕਰਨ ਲਈ unlimited powers ਇਨ੍ਹਾਂ ਦੇ ਹਥਾਂ ਵਿਚ ਆ ਜਾਣ, ਇਹ ਨਹੀਂ ਹੋ ਸਕਦਾ । ਸਰਦਾਰ ਗੁਰਬੰਤਾ ਸਿੰਘ ਜਿਹੇ ਆਦਮੀ ਲਈ ਤੇ ਕਦਮ ਕਦਮ ਤੇ ਨਵੀਆਂ ਨਵੀਆਂ difficulties arise ਹੁੰਦੀਆਂ ਰਹਿਣਗੀਆਂ । ਕਈ ਆਦਮੀ ਹੁੰਦੇ ਹਨ ਜਿਹੜੇ ਵੱਡੀ ਤੋਂ ਵੱਡੀ ਮੁਸ਼ਕਲ ਨੂੰ ਆਸਾਨੀ ਨਾਲ ਹਲ ਕਰ ਲੈਂਦੇ ਹਨ -ਓਹ ਆਦਮੀ courage ਔਰ determination ਵਾਲੇ ਹੁੰਦੇ ਹਨ, ਬੜੇ ਅਛੇ ਵਿਚਾਰ ਨਾਲ ਉਸ ਨੂੰ ਹੱਲ ਕਰ ਲੈਂਦੇ ਹਨ । ਪਰ ਤੁਸੀਂ ਤਾਂ ਹਰ ਮੁਸ਼ਕਲ ਲਈ ਅਖਤਿਆਰਾਂ ਦਾ ਡੰਡਾ ਆਪਣੇ ਹੱਥ ਵਿਚ ਲੈਣਾ ਚਾਹੁੰਦੇ ਹੋ । ਤੁਸੀਂ ਕੀ ਕਰੋਗੇ ? ਫ਼ਲਾਣੀ ਪੰਚਾਇਤ ਨੂੰ ਕਹੋਗੇ ਕਿ Small Savings Schemes ਵਿਚ ਆਪਣੇ funds invest ਕਰੋ । ਫ਼ਲਾਣੀ ਪੰਚਾਇਤ ਨੂੰ ਆਖੋਗੇ ਕਿ ਫਲਾਣਾ ਵਜ਼ੀਰ ਆ ਰਿਹਾ ਹੈ, ਕਾਨਫਰੈਂਸ ਹੋਣ ਵਾਲੀ ਹੈ, ਉਸ ਦੇ ਲਈ ਚੰਦਾ ਦਿਓ । ਉਨ੍ਹਾਂ ਪੰਚਾਇਤਾਂ ਨੇ ਜੇ ਤੁਹਾਡਾ ਆਖਾ ਨਾ ਮਨਿਆ ਤਾਂ ਝਟ ਤੁਸੀਂ notify ਕਰ ਦਿਉਗੇ ਕਿ "difficulty has arisen and we find that the Panchayats are not functioning properly" ਔਰ ਇਸ provision ਦੀ ਆੜ ਲੈਕੇ ਉਨ੍ਹਾਂ ਪੰਚਾਇਤਾਂ ਨੂੰ suspend ਕਰ ਦਿਉਗੇ ਤਾਕਿ ਨਾ ਰਵ੍ਹੇ ਬਾਂਸ ਨਾ ਬਜੇ ਬਾਂਸਰੀ ! This sort of clause giving wide, vague and indefinite powers is unthink able ਮੈਂ ਜਨਾਬ ਦੀ ਤਵਜੁਹ ਫਿਰ ਇਸ ਪਾਸੇ ਲਿਆਉਂਦਾ ਹਾਂ ਕਿ ਇਨ੍ਹਾਂ ਪੰਚਾਇਤਾਂ ਬਾਰੇ ਭਾਵੇਂ ਕਿਤਨਾ ਹੀ ਮਹਿਤਾ ਕਮੇਟੀ report ਦਾ ਹਵਾਲਾ ਦਿਤਾ ਜਾਏ ਜਾਂ Mr. S.K. Dey ਦੀਆਂ Community Projects ਦੇ ਮੁਤਅਲਿਕ writings ਦਾ ਹਵਾਲਾ ਦਿਤਾ ਜਾਏ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੰਚਾਇਤਾਂ ਜਿਵੇਂ ਕਿ ਪੰਜਾਬ ਦੇ ਅੰਦਰ ਪਿਛਲੇ ਸਾਲਾਂ ਤੋਂ ਕੰਮ ਕਰ ਰਹੀਆਂ ਹਨ ਉਹ ਪਿੰਡਾਂ ਦੀਆਂ ਧੜੇਬਾਜ਼ੀ ਤੋਂ ਪਾਕ ਔਰ ਆਜ਼ਾਦ ਨਹੀਂ ਹੋ ਸਕੀਆਂ । ਇਸ ਗਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਛੋਟੇ ਪਿੰਡਾਂ ਦੇ ਵਿਚ ਜਿਹੜੇ 500 ਦੀ ਆਬਾਦੀ ਵਾਲੇ ਹਨ ਜਾਂ ਇਸ ਤੋਂ ਕੁਝ ਵਧ ਆਬਾਦੀ ਦੇ ਪਿੰਡ ਹਨ ਉਨ੍ਹਾਂ ਵਿਚ ਕਈ ਅਜਿਹੇ ਬੰਦੇ ਜਿਹੜੇ ਧਕਾ ਜ਼ੋਰੀ ਕਰ ਲੈਂਦੇ ਨੇ ਔਰ ਜਿਹੜੇ ਸਖਤ ਤਬੀਅਤ ਦੇ ਮਾਲਕ ਹੁੰਦੇ ਨੇ ਉਹ ਹੀ ਉਥੇ ਸਰਪੰਚ ਜਾਂ ਪੰਚ ਬਣ ਕੇ ਅਗੇ ਆ ਗਏ ਹੋਏ ਹੁੰਦੇ ਨੇ । ਜੂੰ ਜੂੰ ਵੋਟਰਾਂ ਦੀ constituency ਵਸੀਹ ਹੋਵੇ ਕਿਸੇ ਬੰਦੇ ਦੀ ਸ਼ਖਸੀ ਧਕੇਸ਼ਾਹੀ ਅਸਰ ਅੰਦਾਜ਼ ਨਹੀਂ ਹੋ ਸਕਦੀ । ਪਿੰਡਾਂ ਵਿਚ ਉਹ ਬੰਦੇ ਜਿਹੜੇ ਮੁਸ਼ਟੰਡੇ ਹੁੰਦੇ ਹਨ ਉਹ ਅਗੇ ਪੰਚਾਇਤਾਂ ਵਿਚ ਆ ਜਾਂਦੇ ਹਨ । ਇਹ ਮੇਰੇ ਹੀ ਮਨ ਦਾ ਖਿਆਲ ਨਹੀਂ ਪਰ ਜਨਾਬ ਮੈਂ ਆਪ ਦਾ ਧਿਆਨ Justice ਇੰਦਰ ਦੇਵ ਦੂਆ ਦੇ ਉਸ ਫੈਸਲੇ ਵਲ

ਦਿਵਾਉਂਦਾ ਹਾਂ ਜਿਸ ਵਿਚ ਉਨ੍ਹਾਂ ਨੇ ਪੰਚਾਇਤਾਂ ਅਤੇ ਪੰਚਾਂ ਦੇ ਕੰਮ ਕਰਨ ਦੇ ਤਰੀਕੇ ਬਾਰੇ ਕਿਹਾ ਹੈ ਕਿ ਉਥੇ ਬੜੇ ਹੀ ਨਾਜਾਇਜ਼ ਤਰੀਕੇ ਵਰਤੇ ਜਾ ਰਹੇ ਹਨ । ਫਿਰ ਜਦੋਂ ਅਸਾਂ ਇਨ੍ਹਾਂ ਪੰਚਾਇਤਾਂ ਨੂੰ tax ਲਾਉਣ ਦੇ ਬੜੇ ਵਸੀਹ ਅਖਤਿਆਰਾਤ ਦੇਣੇ ਹਨ ਅਤੇ ਨਾ ਸਿਰਫ ਉਨ੍ਹਾਂ taxes ਤੋਂ ਹੋਈ ਆਮਦਨੀ ਦੇ ਖਰਚ ਕਰਨ ਦੇ ਹੀ ਅਖਤਿਆਰਾਤ ਦੇਣੇ ਹਨ ਬਲਕਿ ਉਨ੍ਹਾਂ ਆਪਣੇ ਪਿੰਡ ਦੇ ਮਾਮਲੇ ਦੇ ਦਸਵੇਂ ਹਿਸੇ ਦੀ ਰਕਮ ਵੀ ਖਰਚ ਕਰਨੀ ਹੈ, ਇਤਨੇ ਵਡੇ taxation ਦੇ ਅਖਤਿਆਰ ਅਤੇ ਅਦਾਲਤੀ ਪੰਚਾਇਤਾਂ ਲਾਉਣ ਦੇ ਅਖਤਿਆਰ ਜਦੋਂ ਉਨ੍ਹਾਂ ਪਾਸ ਹੋਣ ਤਾਂ ਇਹ ਦੇਖਣਾ ਬੜਾ ਲਾਜ਼ਮੀ ਹੈ ਕਿ ਉਨ੍ਹਾਂ ਪੰਚਾਇਤਾਂ ਦੀ ਤਸ਼ਕੀਲ ਕੀ ਹੋਵੇ .! ਪੰਚਾਇਤਾਂ ਹਰ ਉਸ ਮਦ ਤੇ tax ਲਾ ਸਕਣ-ਗੀਆਂ ਜਿਨ੍ਹਾਂ ਮਦਾਂ ਤੇ ਇਸ Assembly ਨੂੰ tax ਲਗਾਣ ਦਾ ਅਖਤਿਆਰ ਹੈ ਅਤੇ ਜੇਕਰ ਗੌਰਮੈਂਟ ਚਾਹੇ ਤਾਂ ਉਹ ਆਪਣੇ ਇਹ ਅਖਤਿਆਰ ਸਾਰੇ ਦੇ ਸਾਰੇ ਉਸ ਨੂੰ ਦੇ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਜਦੋਂ ਇਤਨੇ ਵਡੇ ਅਖਤਿਆਰਾਤ ਇਨ੍ਹਾਂ ਪੰਚਾਇਤਾਂ ਪਾਸ ਹੋਣੇ ਹਨ ਤਾਂ ਸਾਨੂੰ ਇਹ ਸੋਚਣਾ ਹੋਵੇਗਾ ਕਿ ਪੰਚਾਇਤਾਂ ਦੀ ਤਸ਼ਕੀਲ ਕੀ ਹੋਵੇ । ਜਿਨ੍ਹਾਂ ਦੇ ਹਥਾਂ ਵਿਚ ਪਿੰਡਾਂ ਦਾ ਇਤਨਾ ਰੁਪਿਆ ਖਰਚ ਕਰਨ ਵਾਸਤੇ ਹੋਣਾ ਹੈ ਅਤੇ ਜਿਸ ਨੇ ਹੋਰ ਲੋਕ ਭਲਾਈ ਦੇ ਕੰਮ ਕਰਨੇ ਹਨ ਉਥੇ ਸਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਉਥੇ ਕੋਈ ਫਸਾਦੀ ਅਨਸਰ ਤਾਂ ਨਹੀਂ, ਅਤੇ ਧਕੇ ਜ਼ੋਰੀ ਕਰਨ ਵਾਲਾ ਅਨਸਰ ਤਾਂ ਨਹੀਂ । ਮਾਸਟਰ ਗੁਰਬੰਤਾ ਸਿੰਘ ਨੇ ਆਪਣੀ ਮੁਹੱਬਤ ਦਾ ਸਬੂਤ ਦਿੱਤਾ ਹੈ ਜਿਹੜਾ ਇਨ੍ਹਾਂ ਨੇ ਇਸ ਬਿਲ ਵਿਚ ਇਸ ਗਲ ਦੀ provision ਕਰ ਦਿੱਤੀ ਹੈ ਕਿ ਜੇਕਰ ਕਿਸੇ ਪਿੰਡ ਦੀ ਪੰਚਾਇਤ ਦੀ ਚੋਣ ਤੇ ਉਥੇ ਕੋਈ ਉਨ੍ਹਾਂ ਦਾ ਹਰੀਜਨ ਭਰਾ ਪੰਚ ਨਾ ਚੁਣਿਆ ਜਾਏ ਤਾਂ ਉਥੇ ਦੋ ਹਰੀਜਨ ਪੰਚ nominate ਕਰਨ ਦਾ ਅਧੀਕਾਰ ਗੌਰਮੈਂਟ ਨੂੰ ਹੋਏਗਾ । ਮੈਨੂੰ ਬਿਲਕੁਲ ਇਸ ਚੀਜ਼ ਤੋਂ ਕੋਈ jealousy ਯਾ ਹਸਦ ਪੈਦਾ ਨਹੀਂ ਹੋਇਆ ਕਿ ਜਿਹੜੇ ਪਿੰਡ ਵਿਚ ਕੋਈ ਹਰੀਜਨ ਮੈਂਬਰ ਨਾ ਚੁਣਿਆ ਜਾਏ ਉਥੇ ਦੋ ਹਰੀਜਨ ਮੈਂਬਰ ਜਰੂਰ ਆ ਜਾਣ । ਉਨ੍ਹਾਂ ਦੀ election ਵੀ ਹੋ ਸਕਦੀ ਹੈ । ਇਹ ਚੀਜ਼ ਬੁਨਿਆਦੀ ਤੌਰ ਤੇ ਸੋਚਣ ਵਾਲੀ ਹੈ ਕਿ ਪੰਚਾਇਤਾਂ ਕੇਵਲ ਐਸੀਆਂ ਹੋਣੀਆਂ ਚਾਹੀਦੀਆਂ ਹਨ ਜਿਨ੍ਹਾਂ ਵਿਚ ਪਿੰਡਾਂ ਦੀ ਹਰ ਸ਼ਰੇਣੀ ਔਰ ਹਰ ਤਬਕੇ ਦੇ ਲੋਕ ਹਿੱਸਾ ਲੈ ਸਕਣ । ਇਸ ਦੇ method of election ਤੇ ਵੀ ਗੌਰ ਕਰਨਾ ਪਏਗਾ । ਇਨ੍ਹਾਂ ਚੋਣਾਂ ਦੇ ਦੋ ਤਰੀਕੇ ਹੁੰਦੇ ਹਨ । ਫਰਜ਼ ਕੀਤਾ ਕਿ ਪੰਚਾਇਤ ਦੀ ਚੋਣ ਹੁੰਦੀ ਹੈ । ਉਥੇ ਇਕ ਧੜੇ ਦੀ ਗਿਣਤੀ ਬਹੁਤ ਹੈ ਤੇ ਦੂਜੇ ਧੜੇ ਦੀ ਗਿਣਤੀ ਘੱਟ ਹੈ। ਫਰਜ਼ ਕੀਤਾ ਕਿ ਇਕ ਧੜੇ ਦੇ 51 ਵੋਟਰ ਹਨ ਤੇ ਦੂਜੇ ਧੜੇ ਦੇ 49 ਵੋਟਰ ਹਨ । ਅਗਰ ਉਸ ਪੰਚਾਇਤ ਵਿਚ 5 ਪੰਚਾਇਤੀ ਮੈਂਬਰ ਚੁਣੇ ਜਾਣੇ ਹੋਣ ਔਰ ਅਗਰ ਹਰ ਇਕ ਵੋਟਰ ਦੀਆਂ ਪੰਜ ਪੰਜ ਵੋਟਾਂ ਹੋਣ ਤਾਂ ਹੋ ਸਕਦਾ ਹੈ ਕਿ ਜਿਹੜੇ ਧੜੇ ਦੇ 51 ਵੋਟਰ ਨੇ ਉਸੇ ਧੜੇ ਦੇ ਹੀ ਬੰਦੇ ਪੰਜੇ ਦੀਆਂ ਪੰਜੇ ਸੀਟਾਂ ਲੈ ਜਾਣ ਤੇ ਦੂਜੇ ਧੜੇ ਦਾ ਕੋਈ ਮੈਂਬਰ ਚੁਣਿਆ ਹੀ ਨਾ ਜਾਏ । (ਸਾਮੂਹਿਕ ਵਿਕਾਸ ਮੰਤ੍ਰੀ :ਇਹ ਕੀ ਕਿਹਾ ਹੈ ਤੁਸਾਂ ? ਇਹ ਕਿਸ ਤਰ੍ਹਾਂ ਹੋਏਗਾ ?) ਇਸ ਦੀ ਵਜਾਹ ਇਹ ਹੈ ਕਿ ਇਸ ਬਿਲ ਵਿਚ ਦਿੱਤਾ ਹੋਇਆ ਹੈ ਕਿ election ਦੇ rules in prescribed manner ਹੋਣਗੇ । ਇਹ ਸਾਨੂੰ ਨਹੀਂ

[ਸਰਦਾਰ ਭੁਪਿੰਦਰ ਸਿੰਘ ਮਾਨ]

ਪਤਾ ਕਿ ਇਹ rules ਕਿਸ ਸ਼ਕਲ ਦੇ ਬਣਨਗੇ। ਇਹ rules ਫਿਰ ਅਸਾਂ ਨਹੀਂ ਬਨਾਉਣੇ। ਇਹ ਤਾਂ ਉਨ੍ਹਾਂ ਅਫਸਰਾਂ ਨੂੰ ਪਤਾ ਹੁੰਦੇ ਹਨ ਜਿਨ੍ਹਾਂ ਨੇ ਉਹ ਬਨਾਉਣੇ ਹਨ। ਇਸ ਵਕਤ ਅਸਾਂ ਕੀ ਕਹਿ ਸਕਦੇ ਹਾਂ ਕਿ ਕੀ ਉਹ direct ਵੋਟ ਦਾ ਸਿਲਸਿਲਾ ਰਖਦੇ ਹਨ ਜਾਂ ਦੂਜਾ ਤਰੀਕਾ ਰਖਦੇ ਹਨ। ਜੇਕਰ ਇਕ ਇਕ ਵੋਟਰ ਦੇ ਪੰਜ ਪੰਜ ਵੋਟ ਰਖੇ ਜਾਣ ਤਾਂ ਹੋ ਸਕਦਾ ਹੈ ਕਿ ਕੇਵਲ ਉਸੇ ਧੜੇ ਦੇ ਹੀ ਸਾਰੇ ਪੰਚਾਇਤੀ ਮੈਂਬਰ ਚੁਣੇ ਜਾਣ ਜਿਸ ਧੜੇ ਦੇ 51 ਵੋਟਰ ਹਨ ਔਰ ਜਿਹੜੇ ਧੜੇ ਦੇ 49 ਵੋਟਰ ਹਨ ਉਹ ਸਾਰੇ ਡਿਗ ਡਿਗਾ ਜਾਣ। ਇਹ ਬਿਲ ਲਿਆ ਕੇ ਤੁਸਾਂ ਜਟਾਂ ਦੀ ਆਮ ਧੜੇ-ਬਾਜ਼ੀ ਦਾ ਕੋਈ ਇਲਾਜ ਨਹੀਂ ਕੀਤਾ। ਹਾਂ ਇਕ ਪਾਸੇ ਤੁਸਾਂ ਇਹ ਗਲ ਵੀ ਕੀਤੀ ਹੈ ਕਿ ਪੰਚਾਇਤਾਂ ਵਿਚ ਜਿਥੇ ਹਰੀਜਨਾਂ ਦੀ nomination ਦਾ ਇੰਤਜ਼ਾਮ ਕੀਤਾ ਹੈ ਉਥੇ ਤੁਸਾਂ ਔਰਤਾਂ ਦੀ nomination ਲਈ ਵੀ ਇੰਤਜ਼ਾਮ ਕੀਤਾ ਹੈ। ਇਹ ਇਕ ਮੁਬਾਰਕ ਕਦਮ ਹੈ ਕਿ ਜੋ ਪਛੜੇ ਹੋਏ ਅੰਗ ਹਨ ਉਨ੍ਹਾਂ ਨੂੰ ਅਗੇ ਲਿਆਉਣ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ। ਮੈਂ ਉਨ੍ਹਾਂ ਮਸਲਿਆਂ ਦਾ ਜ਼ਿਕਰ ਕਰ ਰਿਹਾ ਹਾਂ ਜਿਨ੍ਹਾਂ ਦੇ ਅਖਤਿਆਰਾਤ ਤੁਸਾਂ ਅਫਸਰਾਂ ਨੂੰ delegate ਕਰਨੇ ਹਨ। ਉਹ ਰੂਲਾਂ ਨੂੰ ਉਸ ਸ਼ਕਲ ਵਿਚ ਵੀ ਬਦਲ ਸਕਦੇ ਹਨ ਜਿਨ੍ਹਾਂ ਦੀ ਬੁਨਿਆਦ ਤੇ ਇਹ ਪੰਚਾਇਤਾਂ ਬਣਨਗੀਆਂ। ਜੇਕਰ ਇਹ ਪੁਰਾਣਿਆਂ ਤਰੀਕਿਆਂ ਤੇ ਹੀ ਬਣਾਈਆਂ ਗਈਆਂ ਤਾਂ ਇਹ ਗਡਾ ਧੜੇਬਾਜ਼ੀ ਦੀਆਂ ਪੁਰਾਣੀਆਂ ਲੀਹਾਂ ਵਿਚ ਹੀ ਪਿਆ ਰਹੇਗਾ ਅਤੇ ਇਸ ਨਾਲ ਉਨ੍ਹਾਂ ਦੀ ਕੋਈ ਮਦਦ ਨਹੀਂ ਹੋ ਸਕੇਗੀ। ਇਸ ਲਈ ਪੰਚਾਇਤਾਂ ਦੀ election ਦਾ ਐਸਾ ਸਿਲਸਿਲਾ ਬਣਾਇਆ ਜਾਣਾ ਚਾਹੀਦਾ ਹੈ ਜਿਸ ਨਾਲ ਉਥੇ ਪੁਰਾਣੀ ਧੜੇਬਾਜ਼ੀ ਖਤਮ ਹੋ ਜਾਏ। ਜੇਕਰ ਉਹ ਖਤਮ ਨਾ ਕੀਤੀ ਗਈ ਤਾਂ ਚੜ੍ਹਦੀ ਪਤੀ ਵਾਲਾ ਧੜਾ ਹਮੇਸ਼ਾ ਦੀ ਤਰ੍ਹਾਂ ਲਹਿੰਦੀ ਪਤੀ ਵਾਲੇ ਧੜੇ ਨੂੰ ਦਬਾਉਂਦਾ ਹੀ ਰਹੇਗਾ। ਸਪੀਕਰ ਸਾਹਿਬ, ਪਿੰਡਾਂ ਵਿਚ ਧੜੇ ਕੋਈ ਮਜ਼ਹਬ ਦੀ ਬਿਨਾ ਤੇ ਨਹੀਂ ਬਣੇ ਹੋਏ ਹੁੰਦੇ ਅਤੇ ਨਾ ਹੀ ਉਹ ਕੋਈ political ਖਿਆਲਾਤ ਤੇ ਬਣੇ ਹੋਏ ਹੁੰਦੇ ਹਨ। ਉਥੇ ਇਹ ਤਾਂ ਧਕੇ ਸ਼ਾਹੀ ਦੀ ਬਿਨਾ ਤੇ ਬਣੇ ਹੋਏ ਹੁੰਦੇ ਹਨ। ਜੇਕਰ ਇਕ ਵੋਟਰ ਨੂੰ ਪੰਜ ਪੰਜ ਵੋਟਾਂ ਦੇਣ ਦਾ ਹਕ ਹੋਏ ਤਾਂ ਕੋਈ ਵੀ ਤਕੜਾ ਜਟ ਉਥੇ ਸੋਹਣੀ ਤੇ ਲੰਬੀ ਡਾਂਗ ਵਾਲਾ ਹੋਏ ਜਿਸ ਤੇ ਸਮ ਚੜ੍ਹਿਆ ਹੋਇਆ ਹੋਏਗਾ ਤਾਂ ਉਸ ਦਾ ਧੜਾ ਪਿੰਡ ਦੀ ਪੰਚਾਇਤ ਦੀਆਂ ਪੰਜੇ ਦੀਆਂ ਪੰਜੇ ਮੈਂਬਰੀਆਂ ਲੈ ਜਾਵੇਗਾ। ਇਸ ਦੇ ਉਲਟ ਜੇਕਰ ਇਕ ਵੋਟਰ ਨੂੰ ਇਕ ਵੋਟ ਦੇਣ ਦਾ ਹਕ ਹਾਸਲ ਹੋਏ ਤਾਂ ਉਸ ਦੇ ਅੰਦਰ ਇਹ ਖਤਰਾਤ ਕਾਫ਼ੀ ਹਦ ਤਕ ਦੂਰ ਹੋ ਸਕਦੇ ਹਨ। ਇਸੇ ਤਰ੍ਹਾਂ ਜਿਸ ਵੇਲੇ ਸਰਪੰਚ ਨੂੰ ਪਿੰਡ ਦੇ ਅਲੱਗ ਅਲੱਗ ਬੰਦਿਆਂ ਨੇ ਬਰਾਏ ਰਾਸਤ ਵੋਟਾਂ ਦੇ ਕੇ ਚੁਣਨਾ ਹੋਏ ਤਾਂ ਉਹ ਇਸ ਤਰ੍ਹਾਂ ਦਾ ਚੁਣਿਆ ਹੋਇਆ ਸਰਪੰਚ ਆਪਣੇ ਆਪ ਨੂੰ ਮਜ਼ਬੂਤ ਸਮਝੇਗਾ ਤੇ ਲੋਕਾਂ ਦੀ ਵਧੇਰੀ ਸੇਵਾ ਕਰ ਸਕੇਗਾ। ਪਰ ਜਿਸ ਤਰ੍ਹਾਂ ਤੁਹਾਡੇ ਪੰਜਾਬ ਵਿਚ ਰਿਵਾਜ ਸੀ ਕਿ ਕੇਵਲ ਪੰਚ ਹੀ ਸਰਪੰਚ ਨੂੰ ਚੁਣਨ ਤਾਂ ਇਸ ਤਰ੍ਹਾਂ ਦੇ ਚੁਣੇ ਹੋਏ ਸਰਪੰਚ ਨੂੰ ਹਮੇਸ਼ਾ ਖਤਰਾ ਰਹਿੰਦਾ ਸੀ ਅਤੇ ਉਹ ਥਿੜਕਦਾ ਰਹਿੰਦਾ ਸੀ ਤੇ ਆਪਣੇ ਆਪ ਨੂੰ ਕਮਜ਼ੋਰ ਮਹਿਸੂਸ ਕਰਦਾ ਰਹਿੰਦਾ ਸੀ ਕਿ ਜਿਸ ਨੂੰ requisite majority ਕਹਿੰਦੇ ਹਨ ਉਹ ਉਸ ਦੀ ਕਾਇਮ ਰਹੇਗੀ ਕਿ ਨਹੀਂ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਕੰਮ ਤਕੜੇ ਦਿਲ ਨਾਲ ਨਹੀਂ ਕਰ ਸਕਦਾ ਕਿਉਂਕਿ

ਉਸ ਨੂੰ ਜ਼ਰੂਰਤ ਹੈ ਬਾਕੀ ਦੇ ਪੰਚਾਂ ਦੇ ਵੋਟਾਂ ਦੀ। ਜੇਕਰ ਉਹ ਉਸ ਦੇ ਨਾਲ ਰਹਿਣ ਤਾਂ ਹੀ ਉਹ ਸਰਪੰਚ ਰਹਿ ਸਕੇਗਾ।

*The House adjourned when the hon. Member Sardar Bhupinder Singh Mann was still in its possession.*

1-30 p.m.

*The Sabha then adjourned till* 9 *a.m. on Friday the* 26*th February*, 1960.

8797PVS—349—5-8-60 C.P. & S., Punjab, Chandigarh